


ਇੱਕ ਚਸ਼ਮਾ ਫੁੱਟਿਆ,ਦਿਲ ਦੇ ਬਰਾਬਰ ਹੋ ਗਿਆ।ਵੇਖ ਲੈ ਗ਼ਮ ਕਿਸ ਤਰ੍ਹਾਂ ਖ਼ੁਰ ਕੇ ਸਮੁੰਦਰ ਹੋ ਗਿਆ।ਬਹੁਤ ਕੋਸਿਸ਼ ਕਰ ਰਿਹਾਂ,ਇਸ ਨੂੰ ਨਿਖ਼ਾਰਨ ਵਾਸਤੇ,ਜ਼ਿੰਦਗੀ, ਨਕਸ਼ਾ ਤੇਰਾ ਪਹਿਲਾਂ ਤੋਂ ਬਦਤਰ ਹੋ ਗਿਆ। ਫੋਟੋ: ਤਰਨ ਬੱਲ,ਚਿਤਰਾਂਕਣ:ਆਸਿਫ਼ ਰਜ਼ਾ



ਕਈ ਜਨਮਾਂ ਤੋਂ ਵਿੱਛੜੇ ਆਪਾਂ, ਆ ਜਾ ਦੋਵੇਂ ਇੱਕ ਸਾਹ ਹੋਈਏ । ਕੋਸ਼ਿਸ਼ ਕਰੀਏ, ਘੁਲ਼ ਮਿਲ਼ ਜਾਈਏ, ਧੜਕਣ ਅੰਦਰ ਨਬਜ਼ ਪਰੋਈਏ । ਰੋਜ਼ ਉਡੀਕਣ ਬਿਖੜੇ ਪੈਂਡੇ, ਘੁੰਮਣ ਘੇਰ ਹਨ੍ਹੇਰੀਆਂ ਗਲੀਆਂ, ਡਰਦਿਆਂ ਨੂੰ ਇਹ ਹੋਰ ਡਰਾਵਣ, ਆ ਜਾ ਚਾਨਣ ਚਾਨਣ ਹੋਈਏ। ਗੁਰਭਜਨ ਗਿੱਲ


ਦੁਇ ਕਰ ਜੋੜ ਕਰਾਂ ਅਰਦਾਸਾ ਨੇਕ ਕਰਮ ਤੇ ਸੇਵ ਕਮਾਵੇਂ।
ਮੇਰੀ ਬੱਚੀਏ!ਰੱਬ ਕਰੇ ਤੂੰ, ,ਕਦਮ ਅਨੇਕਾਂ ਅੱਗੇ ਜਾਵੇਂ।
ਸਰਬ ਦੁਨੀ ਨੂੰ ਆਪਣਾ ਜਾਣੇਂ, ਥੁੜਿਆਂ ਨੂੰ ਤੂੰ ਕਿਰਨਾਂ ਵੰਡੇਂ,
ਦੇਸ਼ ਕੌਮ ਪਰਿਵਾਰ ਦਾ ਧੀਏ! ਸੂਰਜ ਬਣ ਕੇ ਨਾਂ
ਚਮਕਾਵੇਂ। ਗੁਰਭਜਨ ਗਿੱਲ



ਨਜ਼ਰ ਭਰ ਤੂੰ ਵੇਖਿਆ ਇਹ ਦਿਲ ਦੀਵਾਨਾ ਹੋ ਗਿਆ। ਵਿਛੜਿਆਂ ਤੇਰੇ ਤੋਂ ਭਾਵੇਂ ਇਕ ਜ਼ਮਾਨਾ ਹੋ ਗਿਆ। ਵੇਖ ਲੈ ਬਿਨ ਬੋਲਿਆਂ ਤੋਂ ਇਹ ਮੁਹੱਬਤ ਦਾ ਕਮਾਲ, ਧਰਤ ਬਣ ਗਈ ਫ਼ਰਸ਼ ਅੰਬਰ ਸ਼ਾਮਿਆਨਾ ਹੋ ਗਿਆ। ਗੁਰਭਜਨ ਗਿੱਲ

भाई जैता पहुंचे गढ़ी गांव, शीश गुरू तेग का हाथ में था
मुगल सैना पीछे पड़ी थी, पर धरम जैता के साथ में था

अरे गांव वालो सुनो भाई, गुरू तेग बहादुर सिधार गये
वैरी मुगल ओरंगजेब राजे, धर्म गुरू के सामने हार गये

किया न कबूल इस्लाम मजहब, शीश अपना वार दिया
गुरू तेगबहादुर हिंद चादर बन, देश पर उपकार किया

धड़ तो बंजारे घर ले गये, अंतिम क्रिया भी कर डाली
शीश मैं लेकर जा रहा, पर मुगल सैना से हो रखवाली

बोला तभी वहां कुशल दहिआ, शीश मेरा आप लीजिये
पुत्र सुनो काट दो मेरा सिर, मुगलों को जाकर दीजिये

सुनकर वचन ऐंसे दहिआ के, पुत्र साथ जैता भी रो दिये
अमर बलिदान तुम्हारा रहेगा, गुरू सेवा ऐंसी तुम किये

तलवार से सिर पुत्र ने काटा, कुशल का धड़ गिर गया
शीश को मुगल ले गये, हाये दुख का बादल घिर गया

जैंता पहुंचे जब आनंदपुर, शीश देखकर गोविंद रो पड़े
पुत्र धरम निभाना सोचकर, जल्द ही हुये उठकर खड़े

रंगरेता गुरू का रहेगा बेटा, गुरू गोविंद ने वचन कहा
सिक्खी वही परवान हुई, गुरू के लिये निज दुख सहा

धन्य धन्य कुशल दहिआ सिक्ख, धन्य धन्य धरम हिंदू
पंकज गाथा लिख रहा, कम पड़े शब्द मात्रा अक्षर बिंदू

पंकज पंकु ✍

07:36 2022 Sep 12



ਨੀ ਖ਼ੁਸ਼ਬੋਈਏ! ਜੀਣ ਜੋਗੀਏ, ਕਿੱਦਾਂ ਸਾਹਾਂ ਵਿੱਚ
ਪਰੋਈਏ। ਭਟਕਦਿਆਂ ਨਾ ਲੰਘੇ ਉਮਰਾ, ਆ ਜਾ ਦੋਵੇਂ
ਇੱਕ ਸਾਹ ਹੋਈਏ। ਚਿਰ ਹੋਇਆ ਮੈਂ ਜਾਂਦਿਆਂ ਵੇਖਿਆ,
ਹਾਏ! ਉਹ ਨੂਰੀ ਝਲਕਾਰਾ, ਅੱਜ ਤੀਕਰ ਮਹਿਸੂਸ ਕਰਾਂ
ਮੈਂ, ਹਸਰਤ ਹੈ ਕਿ ਸਨਮੁਖ ਹੋਈਏ। ਗੁਰਭਜਨ ਗਿੱਲ



ਭਰੋਸੇ ਯੋਗ ਸੂਤਰ ਦੱਸਦੇ ਨੇ ਕਿ ਰੱਤ ਨਾਲ ਲਿਖੀ ਚਿੱਠੀ ਦਾ ਦਿੱਲੀਓਂ ਜਵਾਬ ਆ ਗਿਆ ਹੈ । ਲਿਖ ਭੇਜਿਆ ਹੈ, ਜਵਾਨੋ!ਕਾਲੀ ਸਿਆਹੀ ਨਾਲ ਅੰਗਰੇਜ਼ੀ 'ਚ ਦੋਬਾਰਾ ਲਿਖ ਕੇ ਚਿੱਠੀ ਭੇਜੋ। ਸਾਡਾ ਸਕੈਨਰ ਪੰਜਾਬੀ ਵਿੱਚ ਰੱਤ ਨਾਲ ਲਿਖੀ ਇਬਾਰਤ ਨਹੀਂ ਪੜ੍ਹਦਾ । ਗੁਰਭਜਨ ਗਿੱਲ



ਕਦੇ ਵੀ ਆਸ ਦੇ ਦੀਵੇ, ਹਵਾ ਤੋਂ ਡਰਨ ਨਾ ਦੇਣਾ । ਉਮੀਦਾਂ
ਵਕਤ ਜੋ ਕਰਦੈ, ਕਦੇ ਵੀ ਮਰਨ ਨਾ ਦੇਣਾ । ਹਨ੍ਹੇਰੀ ਰਾਤ
ਹੈ, ਤੂਫ਼ਾਨ, ਝੱਖੜ, ਡੋਲਦੇ ਸਾਏ, ਤੇ ਜਿਊਂਦੀ ਲਾਸ਼ ਵਾਂਗੂੰ
ਦੋਸਤੀ ਨੂੰ ਤਰਨ ਨਾ ਦੇਣਾ। ਗੁਰਭਜਨ ਗਿੱਲ


ਅੰਨ੍ਹੀ ਤਾਕਤ ਅਕਸਰ ਅੰਨ੍ਹਾ ਕਰ ਦੇਂਦੀ ਹੈ। ਕੂੜ ਕੁਫ਼ਰ ਦੇ
ਨਾਲ ਝੋਲੀਆਂ ਭਰ ਦੇਂਦੀ ਹੈ। ਸੱਚ ਨੂੰ ਮਾਰਨ ਵਾਲੇ ਅਕਸਰ
ਡੁੱਬਦੇ ਵੇਖੇ, ਅੱਤ ਨੂੰ ਅੰਤ ਬਣਾ ਕੇ ਠੀਕਰ ਕਰ ਦੇਂਦੀ ਹੈ।
ਗੁਰਭਜਨ ਗਿੱਲ



ਮੰਜ਼ਿਲ ਨੇੜੇ ਹੋ ਜਾਵੇ ਜਦ ਜਗਣ ਚਿਰਾਗ ਬਨੇਰੇ ਤੇ।
ਤੁਰਨਾ ਹੈ ਜਾਂ ਬਹਿ ਕੇ ਝੁਰਨਾ ਬਾਕੀ ਨਿਰਭਰ ਤੇਰੇ ਤੇ।
ਸੂਰਜ ਹੁੰਦਿਆਂ ਸੁੰਦਿਆਂ ਸੁੱਤੇ ਰਹਿਣ ਵਾਲਿਓ ਜਾਗ ਪਵੋ,
ਪਿੱਛੇ ਰਹਿ ਗਏ ਦੋਸ਼ ਧਰੋਗੇ, ਮਗਰੋਂ ਸਿਰਫ਼ ਹਨ੍ਹੇਰੇ ਤੇ।
ਗੁਰਭਜਨ ਗਿੱਲ


ਦੂਰ ਦੇਸ ਪਰਦੇਸੋਂ ਹੁਣ ਤੂੰ, ਸੱਜਰੀ ਜਹੀ ਮੁਸਕਾਨ ਭੇਜ ਦੇ।
ਦਿਲ ਦੀ ਧੜਕਨ ਖ਼ਾਤਰ ਹੁਣ ਤੂੰ, ਕੁਝ ਤੇ ਮੇਰੀ ਜਾਨ ਭੇਜ
ਦੇ। ਸੁੱਤਿਆਂ ਲੰਮੀ ਰਾਤ ਨਾ ਲੰਘਦੀ, ਨਾਗਣ ਵਾਂਗੂੰ ਰਹਿੰਦੀ
ਡੰਗਦੀ, ਸੂਰਜ ਵਰਗਾ ਸੂਹਾ ਸੁਪਨਾ, ਇੱਕ ਅੱਧ ਤੇ
ਮਹਿਮਾਨ ਭੇਜ ਦੇ। ਗੁਰਭਜਨ ਗਿੱਲ


ਫੁੱਲਾਂ ਦੀ ਅਰਜ਼ੋਈ । ਸੂਰਜ ਰਿਸ਼ਮੇ ਆ ਜਾ ਭਰ ਜਾ ਰੰਗਾਂ ਵਿੱਚ ਖ਼ੁਸ਼ਬੋਈ । ਲੱਗਿਆ ਹੈ ਰੰਗਾਂ ਦਾ ਮੇਲਾ । ਸੱਜਣਾਂ ਨੂੰ ਮਿਲਣੇ ਦਾ ਵੇਲਾ । ਹੋ ਨਾ ਜਾਵੇ ਹੋਰ ਕੁਵੇਲ਼ਾ । ਸੁੱਤੀਆਂ ਲਗਰਾਂ ਜਾਗ ਪੈਣ ਫਿਰ ਲਾਹ ਆਲਸ ਦੀ ਲੋਈ।
ਗੁਰਭਜਨ ਗਿੱਲ



ਪਿੱਪਲ ਦੇ ਪੱਤਿਆਂ ਤੇ ਲਿਖ ਕੇ ਸੋਹਣਾ ਤੂੰ ਪੈਗਾਮ ਭੇਜਿਆ।
ਬਿਨ ਸਿਰਨਾਵੇਂ ਚਿੱਠੀ ਮਿਲ ਗਈ ਲਿਖਤੁਮ ਨਾ ਤੂੰ ਨਾਮ
ਭੇਜਿਆ। ਇਸ ਧਰਤੀ ਤੇ ਫਿਰ ਆਵਾਂਗੇ,ਵੇਖਿਉ ਜਦੋਂ
ਫੁਟਾਰਾ ਫੁੱਟਿਆ, ਰੱਖਿਉ ਜੜ੍ਹਾਂ ਸਲਾਮਤ ਯਾਰੋ ਕਿੱਸਾ ਖੋਲ੍ਹ
ਤਮਾਮ ਭੇਜਿਆ। ਗੁਰਭਜਨ ਗਿੱਲ


ਮੇਰੇ ਵੀਰੋ, ਮਾਂ ਪਿਉ ਜਾਇਓ, ਅੱਗੇ ਲੱਗਿਆ ਜਾਲ ਬਈ।
ਹਾਲੇ ਤਾਂ ਰੋਹੀਆਂ ਵਿਚ, ਕੂਕਣ, ਪਿਛਲੇ ਹੀ ਕੰਕਾਲ ਬਈ।
ਕੈਸਾ ਮੌਸਮ ਆਇਆ ਸਾਨੂੰ ਸਿਵਿਆਂ ਦੇ ਰਾਹ ਲੈ ਤੁਰਿਆ,
ਮੌਲਾ ਖ਼ੈਰ ਕਰੇ ਹੁਣ ਸਿਰ ਤੇ ਚੜ੍ਹਿਆ ਆਣ ਸਿਆਲ ਬਈ।
ਗੁਰਭਜਨ ਗਿੱਲ

# ਗ਼ਜ਼ਲ

ਗੁਰਭਜਨ ਗਿੱਲ

ਮੇਰੇ ਵਤਨ ਦਾ ਹਾਲ ਕੀ ਸੁਲਤਾਨ ਕਰ ਗਿਆ।
ਹੁਣ ਜੀਣ ਦੀ ਥਾਂ ਮੌਤ ਨੂੰ ਆਸਾਨ ਕਰ ਗਿਆ।

ਝੋਲੀ 'ਚ ਪਾਏ ਸਮਝ ਕੇ ਮੈਂ ਮੋਤੀਆਂ ਦੇ ਥਾਲ਼,
ਉਹ ਜਾਣ ਲੱਗਿਆਂ ਹੰਝ ਸਾਰੇ ਦਾਨ ਕਰ ਗਿਆ।

ਚਾਂਦੀ ਦੇ ਦੁੱਪੜ ਵਾਂਗ ਸੀ ਮੇਰੀ ਤਾਂ ਜ਼ਿੰਦਗੀ,
ਬਾਜ਼ਾਰ ਮੈਨੂੰ ਤੋੜ ਕੇ ਕਿਉਂ ਭਾਨ ਕਰ ਗਿਆ।

ਖੇਤਾਂ ਚ ਫ਼ਸਲਾਂ ਬੀਜਦਾ ਜਦ ਹੋ ਗਿਆ ਲਾਚਾਰ,
ਉਹ ਜਾਣ ਵੇਲੇ ਜਾਨ ਵੀ ਕੁਰਬਾਨ ਕਰ ਗਿਆ।

ਵੇਖੋ ਜੀ ਕਹਿਰ ਵਕਤ ਦਾ ਕਿਰਤੀ ਨੂੰ ਟੰਗਿਆ,
ਗਲਮੇ 'ਚ ਗੌਲ਼ ਗੰਢ ਦੇ ਸਨਮਾਨ ਕਰ ਗਿਆ।

ਪੁੱਛਣ ਸ਼ਹੀਦ ਕੌਮ ਦੇ, ਇਹ ਕੀ ਹੈ ਮਾਜਰਾ,
ਧਰਮਾਂ ਦੇ ਉਹਲੇ ਕੰਮ ਜੋ ਸ਼ੈਤਾਨ ਕਰ ਗਿਆ।

ਸਿੰਜਿਆ ਅਸਾਂ ਨੇ ਬਾਗ ਜੋ ਫੁੱਲਾਂ ਦੇ ਵਾਸਤੇ,
ਮਾਲੀ ਈਮਾਨੋਂ ਡੋਲਿਆ ਵੀਰਾਨ ਕਰ ਗਿਆ।



ਖ਼ਬਰੇ ਹੈ ਇਹ ਕਿਸ ਦਾ ਚਿਹਰਾ, ਜਿਸ ਨੂੰ ਆਖਣ ਵਤਨ ਪਿਆਰਾ। ਕਾਲੇ ਕਰਮੀਂ, ਮਾਰ ਨਹੁੰਦਰਾਂ, ਕੀਤਾ ਇਸ ਨੂੰ ਜ਼ਖ਼ਮੀ ਸਾਰਾ। ਇਸ ਵਿਚ ਕਿੱਥੇ ਸੁਰਗ ਨਜ਼ਾਰੇ, ਕਸ਼ਮੀਰੀ ਸੇਬਾਂ ਜਹੇ ਬੱਚੇ, ਕਿੱਥੇ ਮੇਰੇ ਦੇਸ ਪੰਜਾਬ ਦਾ,ਪਹਿਲ ਪਲੱਕੜਾ ਸੁਰਗ ਨਜ਼ਾਰਾ?ਗੁਰਭਜਨ ਗਿੱਲ

ਗ਼ਜ਼ਲ

ਗੁਰਭਜਨ ਗਿੱਲ

ਖ਼ਤਰਨਾਕ ਅਣਗੌਲਿਆ ਕਰਨਾ ਸੋਚਾਂ ਵਿਚਲਾ ਤਲਖ਼ ਸਮੰਦਰ।
ਖੋਲ੍ਹ ਦਿਆ ਕਰ ਤੂੰ ਵੀ ਭਰਿਆ ਹੋਠੀਂ ਲੱਗੇ ਚੁੱਪ ਦੇ ਜੰਦਰ।

ਮਸਤਕ ਸੱਚ ਤੋਂ ਲਾਂਭੇ ਕਰਨਾ,ਕਿਉਂ ਏਦਾਂ ਬਿਨ ਮੌਤੇ ਮਰਨਾ,
ਤਾਰੀ ਲਾਉਣ ਕਦੇ ਤਾਂ ਆ ਜਾ ਧੁਖ਼ਦੇ ਦਿਲ ਦਰਿਆ ਦੇ ਅੰਦਰ।

ਚੰਗੀ ਖ਼ਬਰ ਗੁਆਚ ਗਈ ਹੈ, ਕੀ ਪੜ੍ਹੀਏ ਅਖਬਾਰਾਂ ਵਿੱਚੋਂ,
ਵੇਚ ਰਹੀ ਦਿੱਲੀ ਜੋ ਸੌਦਾ ਚੰਡੀਗੜ੍ਹ ਤੇ ਸ਼ਹਿਰ ਜਲੰਧਰ।

ਇੱਕ ਵਾਰੀ ਮੈਂ ਬਾਜ਼ ਨੂੰ ਪੁੱਛਿਆ, ਜਨਮ ਭੂਮ ਕਿੱਥੇ ਹੈ ਤੇਰੀ,
ਹੱਸ ਕਿਹਾ ਉਸ, ਮੇਰੀ ਨਗਰੀ, ਬਿਰਖ਼ ਕਿਸੇ ਦੀ ਭੀੜੀ ਕੰਦਰ।

ਨਾਗ ਫਰਮੀਆਂ ਅੰਦਰ ਪਲ ਕੇ ਸੜਕਾਂ ਤੇ ਫੁੰਕਾਰੇ ਮਾਰਨ,
ਧਰਮਸਾਲ ਤੋਂ ਬਾਹਰ ਖਲੋ ਕੇ ਘੂਰਨ ਸਾਨੂੰ ਮਸਜਿਦ ਮੰਦਰ।

ਗਿਆਨ ਗੋਸ਼ਟਾਂ , ਤਰਕ ਦਲੀਲਾਂ, ਖ਼ਤਰੇ ਹੇਠ ਵਿਚਾਰ ਵਿਚਾਰਾਂ,
ਮੇਰੇ ਗੁਰ ਉਪਦੇਸ਼ ਦੇ ਪਿੱਛੇ,ਟੁੱਟ ਕੇ ਪੈ ਗਏ ਨਾਥ ਮਛੰਦਰ।

ਵੇਖ ਰਿਹਾ ਇਤਿਹਾਸ ਹੈ ਸਾਨੂੰ, ਬੁੱਤ ਬਣੇ ਹੋ ਚੁੱਪ ਨੂੰ ਤੋੜੋ,
ਪਾੜ ਵਿਗਾੜ ਰਹੇ ਨੇ ਨਕਸ਼ਾ ਸਾਡੇ ਹੁੰਦਿਆਂ ਸਾਰੇ ਬੰਦਰ।
□
ਸੰਪਰਕ: 98726 31199

## ਗ਼ਜ਼ਲ

— ਗੁਰਭਜਨ ਗਿੱਲ

ਅੰਬਰਾਂ ਨੂੰ ਉਡਾਰੀ ਭਰਨ ਲਈ, ਅੱਖੀਆਂ 'ਚੋਂ ਨੀਂਦਰ ਟਾਲ ਦਿਉ।
ਪੌਣਾਂ ਦੇ ਪੈਰੀਂ ਝਾਂਜਰ ਪਾ, ਧੜਕਣ ਨੂੰ ਸੁਰ ਤੇ ਤਾਲ ਦਿਉ।

ਜੇ ਮਨ ਮੰਦਰ ਦੀ ਬਸਤੀ ਵਿੱਚ, ਨੇਰ੍ਹੇ ਦਾ ਵਾਸ ਰਿਹਾ ਏਦਾਂ,
ਨੂਰ ਵਾਲਾ ਚੰਬਾ ਖਿੜਨਾ ਨਹੀਂ, ਕਿਰਨਾਂ ਲਈ ਸੂਰਜ ਬਾਲ ਦਿਉ।

ਅਣਦਿਸਦੀ ਚਾਰਦੀਵਾਰੀ ਵਿੱਚ, ਮੈਂ ਆਪੇ ਘਿਰਿਆ ਕੈਦੀ ਹਾਂ,
ਮੇਰੇ ਤੋਂ ਮੈਨੂੰ ਮੁਕਤ ਕਰੋ, ਓਇ! ਸੱਜਣੋਂ ਮਿੱਤਰੋ ਨਾਲ ਦਿਉ।

ਜੇ ਚਾਹੋ ਬਰਕਤ ਘਰ ਆਵੇ, ਹਰਕਤ ਵੀ ਹਿੰਮਤ ਨਾਲ ਕਰੋ,
ਮੱਥੇ ਵਿੱਚ ਜੋਤ ਜਗਾਉ ਫਿਰ, ਪੈਰਾਂ ਨੂੰ ਸੁਜਾਖੀ ਚਾਲ ਦਿਉ।

ਇਹ ਜ਼ੋਰ ਜਵਾਨੀ, ਮੁੜ-ਮੁੜ ਕੇ, ਬੂਹੇ 'ਤੇ ਦਸਤਕ ਦੇਂਦੀ ਨਹੀਂ,
ਹੁਣ ਤੇਲ ਬਰੂਹੀਂ ਸ਼ਗਨਾਂ ਦਾ, ਖੁਦ ਆਪਣੇ ਹੱਥੀਂ ਢਾਲ ਦਿਉ।

ਬੰਦੇ 'ਚੋਂ ਬੰਦਾ ਦਿਸਦਾ ਨਹੀਂ, ਇਹ ਸ਼ਿਕਵਾ ਬਹੁਤ ਪੁਰਾਣਾ ਹੈ।
ਆਪੇ 'ਚੋਂ ਖੁਦ ਨੂੰ ਢੂੰਡ ਲਵੋ, ਰੱਬ ਪੱਥਰਾਂ ਅੰਦਰੋਂ ਭਾਲਦਿਉ।

ਵੱਡਿਆਂ ਦੀਆਂ ਪੈੜਾਂ ਢੂੰਡਦਿਆਂ, ਮੈਂ ਏਥੋਂ ਤੀਕਰ ਆਇਆ ਹਾਂ,
ਤੁਰਦੇ ਰਹੋ ਸਫ਼ਰ ਨਿਰੰਤਰ ਤੇ, ਓਇ ਰਾਹੀਓ ਪਿਛਲੀ ਪਾਲ ਦਿਉ।

ਸੰਪਰਕ: 98726 31199



ਸੁਰਖ਼ ਗੁਲਾਬਾਂ ਦੇ ਬਾਗ਼ਾਂ ਵਿੱਚ, ਪੀਲ਼ੀ ਰੁੱਤ ਵੀ ਆ ਜਾਂਦੀ ਹੈ। ਗੁਰਬਤ ਜੀਕੂੰ ਖੜ੍ਹੇ ਖਲੋਤੇ ਸਾਬਤ ਬੰਦੇ ਖਾ ਜਾਂਦੀ ਹੈ। ਤਨ ਦੀ ਮਿੱਟੀ ਪਾਲਣ ਖ਼ਾਤਰ ਮਨ ਦੇ ਮੌਸਮ ਗਿਰਵੀ ਕਰਨੇ, ਵੇਖ ਲਵੋ ਇੱਕ ਬੁਰਕੀ ਸਾਨੂੰ, ਕਿੰਨੇ ਸਬਕ ਸਿਖਾ ਜਾਂਦੀ ਹੈ। ਗੁਰਭਜਨ ਗਿੱਲ



ਦੀਵੇ ਨਹੀਂ, ਮਨ ਦੇ ਚਿਰਾਗ ਜਗਾਉ। ਹਰ ਪੰਜਾਬੀ ਆਪਣੇ ਪਿਆਰਿਆਂ ਨੂੰ ਚੰਗੀਆਂ ਕਿਤਾਬਾਂ ਤੋਹਫ਼ੇ ਵਜੋਂ ਦੇਵੇ। ਏਦਾਂ ਪੰਜਾਬ ਗਿਆਨ ਪੱਖੋਂ ਮੁੜ ਉਪਜਾਊ ਹੋਵੇਗਾ। ਲਿਆਕਤ ਦੀ ਮਾਂ ਕਿਤਾਬ ਹੈ,ਸਮਾਨ ਨਹੀਂ। ਬੰਦੀ ਛੋੜ ਦਿਵਸ ਤੇ ਰੌਸ਼ਨੀਆਂ ਮੁਬਾਰਕ। ਗੁਰਭਜਨ ਗਿੱਲ


ਸਾਡੀ ਪੋਤਰੀ ਅਸੀਸ ਦੇ ਸਕੂਲ ਦਾ ਪਹਿਲਾ
ਸਭਿਆਚਾਰਕ ਪ੍ਰੋਗ੍ਰਾਮ ਸੀ। ਧਰਤੀ ਮਾਂ ਬਚਾਉਣ ਦੇ ਮੁੱਖ
ਨਿਸ਼ਾਨੇ ਤੇ ਕੇਂਦਰਿਤ ਇਸ ਪ੍ਰੋਗ੍ਰਾਮ ਨੂੰ ਕਰਵਾਉਣਾ ਚੰਗਾ
ਸ਼ਗਨ ਹੈ। ਅਸੀਸ ਘਰ ਆ ਕੇ ਹੁਣ ਸਾਨੂੰ ਸਿਖਾ ਰਹੀ ਹੈ
ਵਾਤਾਵਰਣ ਬਾਰੇ ਸਬਕ। ਗੁਰਭਜਨ ਗਿੱਲ



ਪਿਆਰ ਦਾ ਰਿਸ਼ਤਾ ਇੰਜ ਨਿਭਾਉ ਜਿਉਂ ਸਾਹਾਂ ਵਿਚਕਾਰ
ਫ਼ਾਸਲਾ।ਇੱਕੋ ਜੜ੍ਹ ਟਾਹਣੀ ਵੀ ਇੱਕੋ,ਕਿਉਂ ਬਣਦਾ ਤਕਰਾਰ
ਫ਼ਾਸਲਾ।ਅਮਨ ਚੈਨ ਦੀਆਂ ਫ਼ਸਲਾਂ ਮੌਲਣ,ਧਰਤੀ ਨਿੱਤ
ਕਰਦੀ ਅਰਦਾਸਾਂ,ਰੂਹ ਤੋਂ ਰੂਹ ਤੱਕ ਪਹੁੰਚਣ ਖ਼ਾਤਰ ਕਿਉਂ
ਕੰਡਿਆਲ਼ੀ ਤਾਰ ਫ਼ਾਸਲਾ।ਗੁਰਭਜਨ ਗਿੱਲ

## ਗ਼ਜ਼ਲ

ਗੁਰਭਜਨ ਗਿੱਲ

ਵਕਤ ਮੇਰੇ ਨਾਲ ਟਿੱਚਰ ਕਿਸ ਤਰ੍ਹਾਂ ਦੀ ਕਰ ਗਿਆ।
ਜਾਨ ਤੋਂ ਵਧ ਕੇ ਸੀ ਜਿਹੜਾ, ਸਾਥ ਉਹੀ ਮਰ ਗਿਆ।

ਦੇ ਗਿਆ ਉਹ ਜਾਣ ਵੇਲੇ ਪੋਟਲੀ ਪੀੜਾਂ ਸੁਗਾਤ,
ਦੇ ਗਿਆ ਕੈਸੀ ਨਿਸ਼ਾਨੀ,ਰੂਹ - ਬਗੀਚੀ ਚਰ ਗਿਆ।

ਇੱਕ ਮੁੱਦਤ ਬਾਦ ਜਦ ਹੋਇਆ ਮੈਂ ਸ਼ੀਸ਼ੇ ਰੂ ਬ ਰੂ,
ਕਿਜ ਦੱਸਾਂ, ਆਪਣੇ ਚਿਹਰੇ ਤੋਂ ਕਿੰਨਾ ਡਰ ਗਿਆ।

ਯਾਦ ਉਹਦੀ ਬਣ ਦੋਮੂੰਹੀਂ, ਡੰਗਦੀ ਹੈ ਬਾਰ ਬਾਰ,
ਸਿਦਕ ਮੇਰਾ, ਸਿਤਮ ਤੇਰਾ, ਵੇਖ ਕਿੱਦਾਂ ਜਰ ਗਿਆ।

ਟਸਕਦੀ ਹੈ ਪੀੜ ਉਸਦੀ,ਜਾਂਦਿਆਂ ਜੋ ਦੇ ਗਿਉਂ,
ਵੇਖ ਲੈ ਤੂੰ, ਉਹੀ ਛਾਲਾ ਫੇਰ ਪੂਰਾ ਭਰ ਗਿਆ।

ਇਹ ਜ਼ਖਮ ਤੇਰੇ ਹਵਾਲੇ, ਹੋਰ ਦੀ ਹੁਣ ਲੋੜ ਨਹੀਂ,
ਕਿਸ਼ਤ ਇੱਕੋ ਤਾਰ ਕੇ, ਥੋੜ੍ਹੇ 'ਚ ਮੇਰਾ ਸਰ ਗਿਆ।

ਯਾਦ ਤੈਨੂੰ ਕਰ ਲਿਆ ਤੇ ਪਰਤ ਕੇ ਆਈ ਬਹਾਰ,
ਸੁੰਨੀਆਂ ਟਾਹਣਾਂ ਤੇ ਕੋਈ ਸਬਜ਼ ਪੱਤੇ ਧਰ ਗਿਆ।





ਗਿਆਨ ਸਾਗਰ ਵਿੱਚ ਸਣੇ ਕੇਸੀਂ ਇਸ਼ਨਾਨ ਵਾਂਗ ਹੈ ਡਾ:
ਹਰਿਭਜਨ ਸਿੰਘ ਭਾਟੀਆ ਨੂੰ ਸੁਣਨਾ। ਹਰ ਵਾਰ ਸੱਜਰਾ।
ਦਿਲ ਕਰਦੈ ਉਹ ਸੁਣਾਵੇ ਅਸੀਂ ਸੁਣੀਏ।ਰੁਕੇ ਘੜੀਆਂ ਦਾ
ਪਹੀਆ।ਮੈਨੂੰ ਸਨੇਹ ਦਿੰਦੈ, ਇਹੀ ਪ੍ਰਾਪਤੀ ਹੈ ਮੇਰੀ।
ਜ਼ਿੰਦਾਬਾਦ ਪਿਆਰੇ ਵੀਰਿਆ। ਗੁਰਭਜਨ ਗਿੱਲ



ਕਰਾਮਾਤ ਇਹੀ ਹੁੰਦੀ ਹੈ ਜੋ ਹਾਕੀ ਕਲੱਬ ਸਮਰਾਲਾ ਪੰਦਰਾਂ ਸਾਲ ਤੋਂ ਕਰ ਰਹੀ ਹੈ। ਸੁਰੱਖਿਅਤ ਕੱਲ੍ਹ- ਘਰ ਘਰ ਫ਼ਲ। ਰੋਜ਼ ਬੂਟੇ ਲਗਵਾ ਰਹੇ ਨੇ। ਇੱਕ ਡਰੰਮ ਚ ਦੋ ਸਾਲ ਪਹਿਲਾਂ ਇੱਕ ਬਾਰਾਂਮਾਸੀ ਨਿੰਬੂ ਲਾਇਆ ਸੀ, 200 ਫ਼ਲ ਲੱਥੇ ਨੇ। ਕ੍ਰਿਸ਼ਮਾ ਮੁਬਾਰਕ ਪੁੱਤਰੋ। ਗੁਰਭਜਨ ਗਿੱਲ

# ਗ਼ਜ਼ਲ

ਗੁਰਭਜਨ ਗਿੱਲ

ਦੁਨੀਆ ਵਾਲੇ ਮੇਲੇ ਅੰਦਰ ਅਜਬ ਜਿਹਾ ਦਸਤੂਰ ਵੇਖਿਆ।
ਸੁਖ ਵੇਲੇ ਜੋ ਸਭ ਤੋਂ ਨੇੜੇ, ਦੁੱਖ ਵੇਲੇ ਉਹ ਦੂਰ ਵੇਖਿਆ।

ਤੈਨੂੰ ਮੈਨੂੰ ਪਰਖਣ ਵਾਲਾ,ਆਪਣੀ ਵਾਰੀ ਭੱਜਦਾ ਤੱਕਿਆ,
ਦੂਸਰਿਆਂ ਲਈ ਜ਼ਹਿਰ-ਪਿਆਲਾ ਨੱਕੋ ਨੱਕ ਭਰਪੂਰ ਵੇਖਿਆ।

ਧਰਤੀ ਅੰਬਰ ਜਿੱਥੇ ਮਿਲਦੇ, ਦੂਰ ਦੋਮੇਲ ਕਿਸੇ ਨਾ ਡਿੱਠਾ,
ਜਿਹੜਾ ਸਭ ਨੂੰ ਨੇੜੇ ਲੱਗਿਆ, ਓਹੀ ਸਭ ਤੋਂ ਦੂਰ ਵੇਖਿਆ।

ਮੈਂ ਤਾਂ ਆਪਣੇ ਬਾਪੂ ਨੂੰ ਵੀ ਹਰ ਪਲ ਤੁਰਦੇ ਤੁਰਦੇ ਤੱਕਿਆ,
ਸੁਪਨੇ ਵਿੱਚ ਵੀ ਅੱਕਿਆ ਥੱਕਿਆ ਨਾ ਹੀ ਟੁੱਟ ਕੇ ਚੂਰ ਵੇਖਿਆ।

ਮੇਰੇ ਲਈ ਕਰਤਾਰਪੁਰੀ ਵੀ ਕਿਰਤ ਕਰਮ ਹੈ ਪਾਵਨ ਭੂਮੀ,
ਜਪੁਜੀ ਸਿਰਜਣਹਾਰ ਦੇ ਨੈਣੀਂ ਸਦ ਵਿਸਮਾਦੀ ਨੂਰ ਵੇਖਿਆ।

ਮੈਂ ਆਪਣੇ ਤੋਂ ਪਾਰ ਖਲੋ ਕੇ ਜਦ ਵੀ ਚਾਰ ਚੁਫ਼ੇਰੇ ਤੱਕਿਆ,
ਕਾਦਰ ਦੀ ਕੁਦਰਤ ਦੇ ਅੰਦਰ ਕਣ ਕਣ ਅਜਬ ਸਰੂਰ ਵੇਖਿਆ।

ਬਹੁਤ ਕਹਾਂ ਪਰ ਖ਼ੁਦ ਸਮਝਾਂ ਨਾ ਇਸ ਨੁਕਤੇ ਦੀ ਸਰਲ ਵਿਆਖਿਆ,
ਭਰਮਜਾਲ ਵਿੱਚ ਜਦ ਵੀ ਫਸਿਆਂ ਟੁੱਟਦਾ ਸਦਾ ਗਰੂਰ ਵੇਖਿਆ।




ਕਹਾਣੀਕਾਰ ਤਲਵਿੰਦਰ ਸਿੰਘ ਜਲਦੀ ਤੁਰ ਗਿਆ ਪਰ ਸਾਨੂੰ ਸਮਰੱਥ ਕਹਾਣੀਕਾਰ ਦੀਪ ਦੇਵਿੰਦਰ ਸਿੰਘ ਦੀ ਉਂਗਲੀ ਫੜਾ ਗਿਆ। ਉਸਦੀਆਂ ਧੁੱਪ ਛਾਂ ਤੇ ਰੁੱਖ ਮਗਰੋਂ ਤ੍ਰਿਕਾਲ ਸੰਧਿਆ ਸਮੇਤ ਛੇ ਕਹਾਣੀਆਂ ਦਾ ਸਵਾਗਤ ਹੈ।

ਪੇਸ਼ਕਸ਼ਃਰਵੀ ਸਾਹਿੱਤ ਪ੍ਰਕਾਸ਼ਨ। ਗੁਰਭਜਨ ਗਿੱਲ



ਤਿੜਕ ਗਏ ਹਾਂ, ਜੁੜ ਸਕਦੇ ਹਾਂ, ਜੇਕਰ ਆਪਾਂ ਦਿਲ ਤੋਂ ਚਾਹੀਏ। ਖ਼ਾਲੀ ਥਾਵਾਂ ਭਰਦੇ ਰਹੀਏ,ਬਹੁਤਾ ਨਾ ਅੰਬਰ ਨੂੰ ਗਾਹੀਏ। ਵੇਖ ਲਿਆ ਕਰ ਸੂਰਜ ਸ਼ਾਮੀਂ,ਚੁੰਮਦਾ ਆ ਕੇ ਧਰਤੀ ਮੱਥਾ, ਮਨ ਤੇ ਪਰਬਤ ਭਾਰ ਪਿਆ ਜੋ, ਆਪਾਂ ਵੀ ਆ ਹੇਠਾਂ ਲਾਹੀਏ। ਗੁਰਭਜਨ ਗਿੱਲ



ਇਹ ਕ੍ਰਿਸ਼ਮਾ ਫਿਰ ਦੋਬਾਰਾ ਹੋ ਗਿਆ ਹੈ। ਦੀਦ ਕੀਹ?
ਜੰਨਤ ਨਜ਼ਾਰਾ ਹੋ ਗਿਆ ਹੈ। ਤਨ ਬਦਨ ਵਿੱਚ ਮਹਿਕ
ਤੇਰੀ ਰਮ ਗਈ ਏ, ਮਿਲਣ ਦਾ ਕਿੰਨਾ ਸਹਾਰਾ ਹੋ ਗਿਆ
ਹੈ।ਗੁਰਭਜਨ ਗਿੱਲ। ਫੋਟੋ: ਡਾ: ਸਵਰਨ ਸਿੰਘ ਸਿੱਧੂ
ਸ਼ਿਕਾਗੋ (ਅਮਰੀਕਾ)

## ਗ਼ਜ਼ਲ

ਗੁਰਭਜਨ ਗਿੱਲ

ਫੁੱਲਿਆ ਨਾ ਫਿਰ, ਤੇਰੀ ਮੁੱਠੀ ਅੰਦਰ ਕੁੱਲ ਸੰਸਾਰ ਨਹੀਂ ਹੈ।
ਇੱਕ ਦੂਜੇ ਦੀ ਅੱਜ ਕੱਲ੍ਹ ਸਾਨੂੰ, ਖ਼ਬਰ ਤਾਂ ਹੈ,ਪਰ ਸਾਰ ਨਹੀਂ ਹੈ।

ਇੱਕ ਛੱਤ ਹੇਠ ਇਕੱਠੇ ਰਹੀਏ, ਪਰ ਧੜਿਆਂ ਵਿੱਚ ਵੰਡੇ ਪਏ ਹਾਂ,
ਇੰਟਰਨੈੱਟ ਤੇ ਘੱਲਦਾਂ ਜੋ ਤੂੰ, ਫ਼ੋਟੋ ਹੈ,ਪਰਿਵਾਰ ਨਹੀਂ ਹੈ।

ਖਾ ਚੱਲਿਆ ਹੈ ਸਾਦਗੀਆਂ ਨੂੰ, ਤੂਹਾ ਸਾਈਂ ਬਣ ਕੇ ਬੈਠਾ,
ਆਪਣੇ ਪਿੱਛੇ ਲਾਈ ਫਿਰਦਾ, ਸੂਤ ਦਿਸਦਾ ਕਿਰਦਾਰ ਨਹੀਂ ਹੈ।

ਅੰਤਰ ਧਿਆਨ ਨੇ ਪੁੱਤਰ ਧੀਆਂ, ਕਹਿੰਦੇ ਨਹੀਂ ਪਰ ਏਦਾਂ ਮੰਨਦੇ,
ਜਾਣੀ ਜਾਣ ਹੈ ਗੂਗਲ ਬਾਬਾ, ਇਸ ਦਾ ਪਾਰਾਵਾਰ ਨਹੀਂ ਹੈ।

ਨਾਮ ਜਾਪ ਕਰਵਾਉਣ ਤੋਂ ਮਗਰੋਂ, ਨੰਗੇ ਨਾਚ ਵਿਖਾਈ ਜਾਂਦਾ,
ਸ਼ਰਮ ਘੋਲ ਕੇ ਟੀ ਵੀ ਪੀਤੀ, ਰੂਹ ਤੇ ਕਿਣਕਾ ਭਾਰ ਨਹੀਂ ਹੈ।

ਬੰਦ ਕਮਰੇ ਦੀ ਚਾਰ ਦੀਵਾਰੀ, ਬਾਹਰ ਨੂੰ ਖੁੱਲ੍ਹਦੀ ਖਿੜਕੀ ਇੱਕੋ,
ਇਸ ਥਾਣੀਂ ਜੋ ਵੇਖ ਰਿਹਾ ਏਂ, ਏਹੀ ਕੁੱਲ ਸੰਸਾਰ ਨਹੀਂ ਹੈ।

ਚੌਵੀ ਕੈਰਿਟ ਸੁੱਚਾ ਸੋਨਾ, ਸੱਚ ਵਾਂਗੂੰ ਜੋ ਤੁਰਿਆ ਫਿਰਦਾ,
ਖੋਟ ਬਿਨਾ ਜੋ ਘੜ੍ਹ ਦਏ ਗਹਿਣੇ, ਮਿਲਦਾ ਉਹ ਸੁਨਿਆਰ ਨਹੀਂ ਹੈ।



ਲੋਕ ਮੰਚ  ਪੰਜਾਬ ਵੱਲੋਂ ਸਰਵੋਤਮ ਗੀਤਕਾਰ ਨੰਦ ਲਾਲ ਨੂਰਪੁਰੀ ਜੀ ਦੀ ਯਾਦ ਵਿੱਚ ਪਹਿਲਾ ਪੁਰਸਕਾਰ ਮੈਨੂੰ ਦੇਣ ਵਾਲੇ ਸੱਜਣਾਂ ਦਾ ਸ਼ੁਕਰਾਨਾ। ਮੁਬਾਰਕ ਦੇਣ ਵਾਲੇ ਸਨੇਹੀਆਂ ਦਾ ਵੀ ਧੰਨਵਾਦ। ਮੈਂ ਇਸ ਪੁਰਸਕਾਰ ਦੀ ਲਾਜ ਪਾਲਣ ਦੀ ਕੋਸ਼ਿਸ਼ ਕਰਾਂਗਾ। ਗੁਰਭਜਨ ਗਿੱਲ



ਮੇਰੀ ਸਮਝੋਂ ਬਾਹਰ ਪਿਆਰੇ, ਰੰਗਾਂ ਦੀ ਸਤਰੰਗੀ ਬੋਲੀ।
ਨਿੱਕੀ ਜਹੀ ਅਸੀਸ ਦੇ ਇਹ ਰੰਗ, ਲੱਗਦੇ ਚਾਵਾਂ ਦੇ
ਹਮਜੋਲੀ। ਰੰਗ ਬਰੰਗੀਆਂ ਲੀਕਾਂ ਵਾਹ ਕੇ ਦੱਸਦੀ ਹੈ
ਰੰਗਾਂ ਦੀ ਭਾਸ਼ਾ, ਇੱਕ ਦੂਜੇ ਦੇ ਨਾਲ ਬਰਾਬਰ ਬਹਿੰਦੀ ਜਿਉਂ
ਰੰਗਾਂ ਦੀ ਟੋਲੀ। ਗੁਰਭਜਨ ਗਿੱਲ


ਪੱਤੇ ਜਦ ਰੰਗ ਬਦਲਦੇ ਨੇ ਤਾਂ ਕਾਇਨਾਤ ਦੀ ਖ਼ੂਬਸੂਰਤੀ ਨੂੰ
ਹੋਰ ਸ਼ਿੰਗਾਰਦੇ ਨੇ ਪਰ ਬੰਦੇ ਜਦ ਰੰਗ ਬਦਲਦੇ ਨੇ ਤਾਂ
ਰਿਸ਼ਤਿਆਂ ਦੀ ਕਰੂਪਤਾ ਨੂੰ ਹੋਰ ਉਜਾਗਰ ਕਰਦੇ ਨੇ...
ਸੰਜੀਵ ਆਹਲੂਵਾਲੀਆ( ਡਾ:) ਵਿਕਟੋਰੀਆ ਬੀ ਸੀ



## ਗ਼ਜ਼ਲ

ਗੁਰਭਜਨ ਗਿੱਲ

ਖ਼ੁਸ਼ੀਆਂ ਖੇੜੇ ਘਰ ਨਾ ਪਰਤੇ,ਮੁੱਕਿਆ ਨਾ ਬਨਵਾਸ ਅਜੇ ਵੀ।
ਜੰਮ ਕੇ ਜ਼ੁਲਮ ਕਰਨ ਸਰਵਾਣੇ, ਛੁੱਟਣ ਦੀ ਨਾ ਆਸ ਅਜੇ ਵੀ।

ਢੂੰਡ ਢੂੰਡ ਕੇ ਪਹਿਲਾਂ ਖਾਧਾ,ਭੇਸ ਬਦਲ ਮੁੜ ਆ ਗਏ ਡੂਹੇ,
ਰੱਤੀ ਰੱਤ ਨਾ ਛੱਡੀ ਤਨ ਦੀ,ਬਣਦੇ ਖ਼ਾਸ ਮ ਖ਼ਾਸ ਅਜੇ ਵੀ।

ਆਜ਼ਾਦੀ ਦਾ ਪਰਚਮ ਪੁੱਛੇ,ਰੂਹ ਨਹੀਂ ਮੰਨਦੀ ਕਿਸ ਲਹਿਰਾਈਏ,
ਰੀਝਾਂ, ਸੁਪਨੇ ਇਸ ਧਰਤੀ ਦੇ ਹੋਏ ਨਾ ਬੰਦ ਖਲਾਸ ਅਜੇ ਵੀ।

ਤੁਰਕ,ਮੰਗੋਲ,ਮੁਗ਼ਲ ਤੇ ਮਗਰੋਂ ਗੋਰ਼ੇਸ਼ਾਹੀ ਤੇ ਹੁਣ ਸਾਡੇ,
ਹਾਕਮ, ਹੁਕਮ,ਹਕੂਮਤ ਬਿਲਕੁਲ,
ਓਹੀ ਬਦਲਨ ਲਿਬਾਸ ਅਜੇ ਵੀ।

ਕਿੰਨੇ ਹੀ ਗੁਰ ਪੀਰ ਧਿਆਏ, ਚੰਗੇ ਦਿਨ ਪਰਤੇ,ਨਾ ਆਏ,
ਧਰਤੀ,ਪੁੱਤਰ,ਧੀਆਂ ਦੇ ਤਾਂ ਗਹਿਣੇ ਸਗਲ ਸਵਾਸ ਅਜੇ ਵੀ।

ਉਚ ਨੀਚ ਦੇ ਸਬਕ ਪੁਰਾਣੇ,ਚਾਅ ਦੀ ਚਾਦਰ ਅੱਧੋਰਾਣੀ,
ਲਿੱਸਿਆਂ ਦੇ ਲਈ ਅੱਜ ਵੀ ਅੱਡਰੇ
ਥਾਲ਼ੀ ਕੌਲ ਗਲਾਸ ਅਜੇ ਵੀ।

ਕੱਚੇ ਘਰ ਦੇ ਕੁਣਕੇ ਦਾ ਰੰਗ ਅੱਜ ਵੀ ਪੱਕਿਆਂ ਨਾਲ ਨਾ ਰਲ਼ਦਾ,
ਪੱਕੇ ਮਿੱਠੇ ਦੀ ਥਾਂ ਉਥੇ , ਗੁੜ ਦੀ ਪੈਂਦੀ ਚਾਸ ਅਜੇ ਵੀ।

ਦਾਣਾ ਦਾਣਾ ਮੰਡੀ ਵਿਕਿਆ, ਖ਼ੂਨ ਦੀ ਮਿੱਟੀ ਖ਼ੂਨ ਨੇ ਖਾਧੀ,
ਪਏ ਭੜੋਲੇ ਸੱਖਣੇ ਫਿਰ ਵੀ,ਵਿਕਦੀ ਹੈ ਸਲਫ਼ਾਸ ਅਜੇ ਵੀ।

ਨਾਲ ਹਨ੍ਹੇਰ ਲੜਾਈ ਸਾਡੀ, ਮੁੱਕਣ ਤੀਕ ਜਗਣ ਦਾ ਵਾਅਦਾ,
ਇਸ ਮਿੱਟੀ ਦੇ ਦੀਵੇ ਅੰਦਰ ਮੇਰਾ ਹੈ ਵਿਸ਼ਵਾਸ ਅਜੇ ਵੀ।
▯

ਗ਼ਜ਼ਲ

ਗੁਰਭਜਨ ਗਿੱਲ

ਤੇਰਾ ਹੱਸਣਾ ਬਹਾਰ ਦੇਂਦਾ ਹੈ।
ਚੁੱਪ ਰਹਿਣਾ ਤਾਂ ਮਾਰ ਦੇਂਦਾ ਹੈ।

ਬਿਰਖ਼ ਨਵੀਆਂ ਕਰੂੰਬਲਾਂ ਖ਼ਾਤਰ,
ਜ਼ਰਦ ਪੱਤੇ ਉਤਾਰ ਦੇਂਦਾ ਹੈ।

ਤੀਰ ਸੀਨੇ ਮੇਰੇ ਨੂੰ ਚੁੰਮਦੇ ਨੇ,
ਵੈਰੀ ਕਿੰਨਾ ਪਿਆਰ ਦੇਂਦਾ ਹੈ।

ਨਕਦ ਸੌਦਾ ਹੈ ਤੇਗ ਤੇ ਤੁਰਨਾ,
ਵਕਤ ਕਿਸ ਨੂੰ ਉਧਾਰ ਦੇਂਦਾ ਹੈ।

ਫੇਰ ਮੇਰੇ ਤੇ ਪਿਆਰ ਵਾਲੀ ਨਜ਼ਰ,
ਤੇਰਾ ਤੱਕਣਾ ਖ਼ੁਮਾਰ ਦੇਂਦਾ ਹੈ।

ਕਹੀਏ ਪੱਤਝੜ ਨੂੰ ਜੇਕਰ ਜੀ ਆਇਆਂ,
ਵਕਤ ਆਪੇ ਬਹਾਰ ਦੇਂਦਾ ਹੈ।

ਨੇਰ੍ਹ ਬੁੱਕਲ 'ਚ ਲੈਂਦਾ ਧਰਤੀ ਨੂੰ,
ਸੂਰਜ ਆ ਕੇ ਉਤਾਰ ਦੇਂਦਾ ਹੈ।

ਸੰਪਰਕ:98726 31199



ਗ਼ਜ਼ਲ

ਗੁਰਭਜਨ ਗਿੱਲ

ਸਦੀਆਂ ਲੰਮਾ ਸਫ਼ਰ ਮੁਕਾ ਕੇ ਮੇਰੇ ਹੱਥ ਅਜੇ ਵੀ ਕੜੀਆਂ।
ਧਰਤੀ ਦੀ ਧੀ ਸਾਥੋਂ ਪੁੱਛਦੀ ਸਾਥੋਂ ਕਿਹੜੇ ਕੰਮ ਕਿਤਾਬਾਂ ਪੜ੍ਹੀਆਂ।

ਮੇਰੀ ਇੱਕ ਤਸਵੀਰ ਤੁਹਾਡੇ ਹੱਥਾਂ ਦੇ ਵਿੱਚ ਆ ਗਈ ਕਿਤਿਉਂ,
ਮੇਰੇ ਜਹੀਆਂ ਸੰਗਲ ਬੱਧੀਆਂ ਹਰ ਧਰਤੀ ਤੇ ਧੀਆਂ ਖੜ੍ਹੀਆਂ।

ਮੈਂ ਅਰਧਾਂਗਣ, ਸਦੀਆਂ ਮਗਰੋਂ ਹਾਲੇ ਤੱਕ ਸੰਪੂਰਨ ਨਹੀਂਉਂ,
ਅਗਨੀ ਪਰਖ਼, ਤਪੱਸਿਆ ਮੇਰੀਆਂ ਸਿਰ ਫ਼ਲੀਆਂ ਨੇ ਤੋੜ ਨਾ ਚੜ੍ਹੀਆਂ।

ਕਹਿਰ ਖੁਦਾਇਆ, ਜ਼ੁਲਮ ਤੇਰੇ ਦੀ ਹਾਲੇ ਤੀਕ ਅਖ਼ੀਰ ਨ ਹੋਈ,
ਆਦਮ ਨਸਲ ਦੀਆਂ ਨੇ ਸਿਰਜਕ ਪਤੀ ਦੇਣ ਦੇ ਵੂਹੇ ਖੜ੍ਹੀਆਂ।

ਹਰ ਧਰਤੀ ਤੇ ਹਰ ਯੁਗ ਅੰਦਰ ਮਾਂ ਮੰਗਦੀ ਨਾ ਧੀ ਦੇ ਜੋਟੇ,
ਮੰਗਦੀਆਂ ਨੇ ਉਹ ਵੀ ਮੰਗਣ ਮੰਗਦੀਆਂ ਲਾਲਾਂ ਦੀਆਂ ਲੜੀਆਂ।

ਜੀਂਦੇ ਜਿਸਮ ਇਨਸਾਨ ਦੀ ਕੀਮਤ ,ਫੁੱਟੀ ਕੌਡੀ ਵੀ ਨਾ ਮੰਨੀ,
ਬੇਹਿੰਮਤੇ ਕੀਹ ਕਰਦੇ ਮਗਰੋਂ ਸਾਖੀ ਘੜ ਕੇ ਪੂਜਣ ਮੜ੍ਹੀਆਂ।

ਨਸਲਕੁਸ਼ੀ ਦੇ ਮਾਰਗਪੰਥੀ ਕਹਿੰਦੇ ਨੇ ਪਰ ਮੰਨਦੇ ਨਹੀਂਉਂ,
ਧਰਤੀ ਧਰਮ ਗੁਆ ਕੇ ਆਪਣਾ ਹੁਣ ਇਹ ਫੌਜਾਂ ਕਿੱਧਰ ਚੜ੍ਹੀਆਂ।



ਗੀਤ

ਗੁਰਭਜਨ ਗਿੱਲ

ਨਿਰੀ ਮਿੱਟੀ ਦੀ ਹੈ ਮੁੱਠ, ਤੇਰੇ ਬਿਨਾ ਇਹ ਸਰੀਰ।
ਸਾਡੀ ਤੇਰੇ ਤੋਂ ਹੀ ਸ਼ੁਰੂ, ਹੋਵੇ ਤੇਰੇ ਤੇ ਅਖ਼ੀਰ।

ਤੈਨੂੰ ਧੁੱਪ ਵਿੱਚੋਂ ਲੱਭਾਂ ਕਦੇ ਛਾਵਾਂ ਚੋਂ ਪੁਕਾਰਾਂ।
ਓਨਾ ਦੂਰ ਦੂਰ ਹੋਵੇਂ ,ਜਿੰਨਾ ਕੋਲ ਕੋਲ ਜਾਵਾਂ।
ਕਰਾਂ ਕਿੱਥੇ ਫ਼ਰਿਆਦ, ਨਾ ਬੰਨ੍ਹਾਵੇ ਕੋਈ ਧੀਰ।

ਦਿਨ ਚੜ੍ਹਦੇ ਦੀ ਲਾਲੀ ਚੋਂ ਨਿਹਾਰਾਂ ਤੇਰਾ ਮੁੱਖ।
ਇੱਕ ਵਾਰ ਤੱਕਾਂ ਲਹਿ ਜੇ ,ਮੇਰੀ ਉਮਰਾਂ ਦੀ ਭੁੱਖ।
ਉਵੇਂ ਸਾਂਭੀ ਫਿਰਾਂ ਅੱਖਾਂ ਵਿੱਚ ਓਹੀ ਤਸਵੀਰ।

ਤੇਰੇ ਹਾਸਿਆਂ ਦੀ ਸੁਣੇ ਹਾਲੇ ਤੀਕ ਟੁਣਕਾਰ।
ਜਿਵੇਂ ਪਹਿਲੀ ਬਰਸਾਤ, ਵਰ੍ਹੇ ਮੇਘ ਮਲਹਾਰ।
ਜਿਵੇਂ ਗਾਏ ਪਰਭਾਤ ਵੇਲੇ ਗਲ਼ੀ ਚ ਫ਼ਕੀਰ।

ਨਾ ਹੀ ਤਖ਼ਤ ਹਜ਼ਾਰਾ ਨਾ ਮੁਰੱਬਿਆਂ ਦਾ ਮਾਣ।
ਸੁੱਚੇ ਪਿਆਰ ਦਾ ਹਮੇਸ਼ ਜੀਵੇ , ਹਿੱਕੜੀ ‘ਚ ਤਾਣ।
ਰਹੀਂ ਅੰਗ ਸੰਗ ਉਵੇਂ, ਜੀਕੂ ਰਹਿਣ ਖੰਡ ਖ਼ੀਰ।

ਜੀਕੂ ਫੁੱਲਾਂ ਵਿੱਚ ਰਹਿਣ ‘ਕੱਠੇ ਰੰਗ ਖੁਸ਼ਬੋਈ।
ਤੇਰੇ ਮੇਰੇ ਵਿਚਕਾਰ ਹੋਵੇ ਦੂਸਰਾ ਨਾ ਕੋਈ।
ਵੱਜੇ ਵੰਝਲੀ, ਵਜਾਵੇ ਰਾਂਝਾ, ਸੁਣੇ ਜੱਟੀ ਹੀਰ।
ਨਿਰੀ ਮਿੱਟੀ ਦੀ ਹੈ ਮੁੱਠ ਤੇਰੇ ਬਾਝ ਇਹ ਸਰੀਰ।




ਤੂੰ ਏਨਾ ਚਿਰ ਕਿੱਥੇ ਲੁਕੀ ਰਹੀ, ਇਹ ਕਿਤਾਬ ਬੋਲੀ, ਗ਼ਜ਼ਲ ਦੇ ਗੂੜ੍ਹ ਗਿਆਨੀਆਂ ਤੋਂ ਡਰ ਕੇ ਲੁਕੀ ਰਹੀ। ਨੌਂ ਕੁ ਸਾਲ ਤੋਂ ਟੋਰੰਟੋ ਵੱਸਦੇ ਜਸਪਾਲ ਧਾਮੀ ਦੀ ਸਿਰਜਣਾ ਤੇ ਸਿਦਕ ਨੂੰ ਸਲਾਮ। ਦਸ ਕੁ ਗ਼ਜ਼ਲਾਂ ਪੜ੍ਹੀਆਂ ਨੇ, ਕਮਾਲ ਦਾ ਅੰਦਾਜ਼ ਹੈ। ਹੋਸ਼ਿਆਰਪੁਰੋਂ ਫਿਰ ਚੰਗੀ ਕਿਤਾਬ ਆਈ ਹੈ, ਮੁਬਾਰਕਾਂ। ਗੁਰਭਜਨ ਗਿੱਲ

ਮੈਂ ਪਰਸੋਂ ਚੌਥ ਕਿਸੇ ਮਿੱਤਰ ਨੂੰ ਆਪਣੀਆਂ ਸਾਰੀਆਂ ਕਿਤਾਬਾਂ ਦੀ ਫ਼ੋਟੋ ਵਿਖਾ ਬੈਠਾ। ਉਹ ਬੋਲਿਆ, ਕੀ ਫ਼ਾਇਦਾ ਲਿਖਣ ਦਾ, ਜ਼ਿੰਦਗੀ ਤਾਂ ਰੋਜ਼ ਬਦਤਰ ਹੋ ਰਹੀ ਹੈ। ਮੇਰੇ ਕੋਲ ਜਵਾਬ ਨਹੀਂ ਸੀ। ਜੇ ਤੁਹਾਡੇ ਕੋਲ ਹੋਵੇ ਤਾਂ ਦੱਸਿਉ!

ਗੁਰਭਜਨ ਗਿੱਲ






# ਹਨੇਰੇ ਦੀ ਲੋਅ

ਰਮਾ ਸੇਖੋਂ

ਭਗਵਾਨਪੁਰ(ਬਟਾਲਾ) ਦੀ ਧੀ ਮੈਲਬੌਰਨ ਵੱਸਦੀ ਕਵਿੱਤਰੀ ਰਮਾ ਸੇਖੋਂ ਦੀ ਪਲੇਠੀ ਕਾਵਿ ਪੁਸਤਕ ਹਨ੍ਹੇਰੇ ਦੀ ਲੋਅ ਦਾ ਸੁਆਗਤ ਹੈ। ਡਾ: ਰਵਿੰਦਰ ਦਾ ਮੁੱਖ ਬੰਦ ਕਵਿਤਾ ਵਿਚਲੀ ਮਹਿਕ ਦੀ ਗਵਾਹੀ ਭਰਦਾ ਹੈ। ਮੁਬਾਰਕ ਸੁੰਦਰ ਪ੍ਰਕਾਸ਼ਨ ਲਈ ਸੱਚਲ ਪ੍ਰਕਾਸ਼ਨ ਨੂੰ। ਗੁਰਭਜਨ ਗਿੱਲ



ਫ਼ਾਸਲਿਆਂ ਨੇ ਖਾ ਜਾਣਾ ਹੈ,ਆ ਜਾ ਆਪਣੇ ਕੋਲ
ਖਲੋਈਏ। ਕਰਕੇ ਸੁਰਤ ਇਕਾਗਰ ਖ਼ੁਦ ਨੂੰ ਨਵੇਂ ਸਿਰੇ ਤੋਂ
ਮੁੜ ਕੇ ਗੋਈਏ। ਜਿਹੜੇ ਬਹੁਤੀਆਂ ਜੱਫੀਆਂ ਪਾਉਂਦੇ,
ਸਾਵਧਾਨ ਜੀ ਬਚ ਕੇ ਰਹਿਣਾ, ਰਿਸ਼ਤਿਆਂ ਦੀ ਸੰਵੇਦਨ
ਸ਼ਕਤੀ, ਲੱਭੀਏ ਸਾਹਾਂ ਵਿੱਚ ਪਰੋਈਏ।ਗੁਰਭਜਨ ਗਿੱਲ



ਸਦਕੇ ਜਾਵਾਂ ਤੇਰੇ ਤੋਂ। ਲੈ ਜਾ ਮੈਨੂੰ ਮੇਰੇ ਤੋਂ। ਵਾਏ ਚੰਗਾ ਕੀਤਾ ਨਈਂ, ਉੱਡਿਆ ਕਾਗ ਬਨੇਰੇ ਤੋਂ। ਇਹ ਜੋ ਸ਼ਾਮੀਂ ਡੁੱਬਦਾ ਏ, ਸੂਰਜ ਡਰਦਾ 'ਨ੍ਹੇਰੇ ਤੋਂ। ਪਾਣੀ ਪਾਣੀਉਂ ਪਾਣੀ ਏ, ਡੂੰਘੇ ਘੁੰਮਣ ਘੇਰੇ ਤੋਂ। ਬੁਸ਼ਰਾ ਮੰਗਿਆਂ ਮਿਲਣਾ ਨਈਂ, ਖੋਹ ਲੈ ਹੱਕ ਵਡੇਰੇ ਤੋਂ।ਬੁਸ਼ਰਾ ਨਾਜ਼



ਕੀਹ ਦੱਸਾਂ ਮਹਿਕੰਦੜੇ ਯਾਰਾ ਹੁਣ ਤਾਂ ਚੇਤਾ ਭੁਲ ਜਾਂਦਾ ਹੈ।
ਇਹ ਮਨ ਚੰਚਲ, ਕਿੰਨਾ ਸ਼ੋਹਦਾ, ਮੋਹ ਮਿਲਿਆ ਤੇ ਡੁੱਲ੍ਹ
ਜਾਂਦਾ ਹੈ। ਕਹਿਣ ਅਮੋਲਕ ਦਿਲ ਦਾ ਸੌਦਾ, ਇਸ ਦੀ
ਕੀਮਤ ਕਿਹੜਾ ਪਾਵੇ, ਤੂੰ ਵੇਖੇਂ ਤਾਂ ਢੇਰੀ ਹੋ ਕੇ, ਪਿਆਰ ਦੀ
ਤੱਕੜੀ ਤੁਲ ਜਾਂਦਾ ਹੈ। ਗੁਰਭਜਨ ਗਿੱਲ

ਗ਼ਜ਼ਲ

ਗੁਰਭਜਨ ਗਿੱਲ

ਮੈਂ ਪੌਣ ਵੈਰਾਗਣ ਹਾਂ ਬਾਹਾਂ ਵਿਚ ਭਰ ਮੈਨੂੰ।
ਵਗਦੀ ਹਾਂ ਅਗਨ -ਨਦੀ ਇੱਕ ਵਾਰੀ ਤਰ ਮੈਨੂੰ।

ਸੱਤੇ ਸੁਰ ਜਾਗਣਗੇ ਸਾਹਾਂ ਦੀ ਵੰਝਲੀ 'ਚੋਂ,
ਪਥਰਾਏ ਹੋਠਾਂ 'ਤੇ ,ਇਕ ਵਾਰੀ ਧਰ ਮੈਨੂੰ।

ਮੌਸਮ ਦੀ ਕਰੋਪੀ ਤੋਂ ਬਚ ਕੇ ਵੀ ਝੂਮ ਰਹੀ,
ਇੱਕ ਸੁੰਨੀ ਟਾਹਣੀ ਹਾਂ ,ਫੁੱਲਾਂ ਸੰਗ ਭਰ ਮੈਨੂੰ।

ਬਾਜ਼ਾਰੀ ਦੌਰ ਅੰਦਰ ਹਰ ਰੀਝ ਬਣੀ ਵਸਤੂ,
ਬਾਲਣ ਨਾ ਬਣ ਜਾਵਾਂ ਲੱਗਦਾ ਹੈ ਡਰ ਮੈਨੂੰ।

ਅਣਮਾਣੀ ਕਸਤੂਰੀ ਜਿਉਂ ਹਿਰਨ ਦੀ ਨਾਭੀ ਵਿਚ,
ਆਪਣੇ ਵਿਚ ਖੋਲ ਜ਼ਰਾ ਸਾਹਾਂ ਵਿਚ ਭਰ ਮੈਨੂੰ।

ਇਕ ਰੀਝ ਅਧੂਰੀ ਹਾਂ ਅਣਗਾਏ ਗੀਤ ਜਹੀ,
ਤੇਰੇ ਹੱਥ ਤਾਰ ਮਿਰੀ ਸੁਰਤਾਲ 'ਚ ਕਰ ਮੈਨੂੰ।

ਉਮਰਾਂ ਦੀ ਤੜਪਣ ਜੋ ਸਭ ਤੇਰੇ ਅਰਪਣ ਹੈ,
ਮਿੱਟੀ ਦੀ ਕੀਹ ਮਰਜ਼ੀ ਜੋ ਚਾਹੇਂ ਕਰ ਮੈਨੂੰ।

ਤਪਦੇ ਹੋਏ ਆਵੇ ਵਿਚ ਲਾਟਾਂ ਦੇ ਕਲਾਵੇ ਵਿਚ,
ਕੋਈ ਨਰਮ ਕਰੂੰਬਲ ਹੈ, ਤੇਰਾ ਇੱਕ ਦਰ ਮੈਨੂੰ।



ਸੰਪਰਕ: 98726 31199

# ਹੁਣ 45

ਹੁਣ

ਪੁਸਤਕ ਲੜੀ - 45

ਦਸੰਬਰ 2022-ਅਪ੍ਰੈਲ 20

200/-

ਸਾਹਿੱਤਕ ਪੱਤਰਕਾਰੀ ਨੂੰ ਨਵੇਂ ਮਾਰਗ ਤੇ ਤੋਰਨ ਵਾਲੇ ਮੈਗਜ਼ੀਨ ਹੁਣ ਦਾ ਇਸੇ ਹਫ਼ਤੇ ਪੁਨਰ ਪ੍ਰਕਾਸ਼ ਹੋਵੇਗਾ। ਸੁਸ਼ੀਲ ਤੇ ਕਮਲ ਦੋਸਾਂਝ ਦੀ ਹਿੰਮਤ ਸਦਕਾ ਗਦਰੀ ਬਾਬਿਆਂ ਦੇ ਮੇਲੇ ਤੇ ਪਹੁੰਚੇਗਾ। ਮੇਰੀ ਲੰਮੀ ਮੁਲਾਕਾਤ ਸਮੇਤ। ਮੁਬਾਰਕਾਂ! ਗੁਰਭਜਨ ਗਿੱਲ

ਗ਼ਜ਼ਲ

ਥੱਕ ਚੱਲੇ ਹਾਂ ਰੋਜ਼ ਵਜਾਉਂਦੇ ਦਰਦਾਂ ਦੀ ਸ਼ਹਿਨਾਈ ਨੂੰ।
ਫਿਰ ਵੀ ਰਾਹਤ ਮਿਲਦੀ ਨਹੀਂਉਂ ਰੂਹ ਵਿਚਲੀ ਤਨਹਾਈ ਨੂੰ।

ਇੱਕੋ ਚਾਰਦੀਵਾਰੀ ਅੰਦਰ ਆਪੋ ਆਪਣੇ ਕਮਰੇ ਨੇ,
ਖੋਲ੍ਹਣ ਤੋਂ ਇਨਕਾਰੀ ਸਾਰੇ ਮਨ ਤੇ ਜੰਦਰੀ ਲਾਈ ਨੂੰ।

ਇੱਕ ਦੂਜੇ ਦੇ ਨਾਲ ਤੁਰਦਿਆਂ ਰੇਲ ਦੇ ਪਹੀਏ ਵੱਖਰੇ ਨੇ,
ਇੱਕੋ ਮੰਜ਼ਿਲ,ਸਫ਼ਰ ਬਰਾਬਰ ਗਿਣਦੇ ਵਾਟ ਮੁਕਾਈ ਨੂੰ।

ਮਨ ਤੋਂ ਮਨ ਦਾ ਟੇਢਾ ਪੱਲੜਾ ਕਰਦਾ ਰਹਿੰਦੈ ਰੋਜ਼ ਹਲਾਲ,
ਸਿਰਫ਼ ਮੁਹੱਬਤ ਭਰ ਸਕਦੀ ਹੈ ਮਨ ਤੋਂ ਮਨ ਦੀ ਖਾਈ ਨੂੰ।

ਬਹੁਤੀ ਵਾਰੀ ਕੰਧਾਂ ਨੂੰ ਹੀ ਦਰਦ ਸੁਣਾਉਣਾ ਪੈ ਜਾਂਦੈ,
ਕਦੇ ਕਦਾਈਂ ਮਿਲੇ ਸਰੋਤਾ ਮੂੰਹ ਵਿਚਲੀ ਗੱਲ ਆਈ ਨੂੰ।

ਤੂੰ ਮਿਲਿਐਂ ਦਿਲ ਹੌਲਾ ਕੀਤਾ ਮੁੱਦਤ ਮਗਰੋਂ ਪਹਿਲੀ ਵਾਰ,
ਸ਼ੁਕਰ ਗੁਜ਼ਾਰ ਕਰਾਂ ਮੈਂ ਕਿੱਦਾਂ ਉਹਣਾ ਚਵਾਤੀ ਲਾਈ ਨੂੰ।

ਸੂਰਜ ਦੀ ਪਿਸ਼ਕੌਰ ਵਾਂਗਰਾਂ ਮਿਲ ਜਾਇਆ ਕਰ ਏਸ ਤਰ੍ਹਾਂ,
ਮਿਲ ਜਾਂਦੀ ਹੈ ਰਿਸ਼ਮ ਰੁਪਹਿਲੀ ਮਨ ਤੇ ਬੱਦਲੀ ਛਾਈ ਨੂੰ

ਫੋਨ 98726 31199

ਗੁਰਭਜਨ ਗਿੱਲ



# ਲੋਰੀ

ਗੁਰਭਜਨ ਗਿੱਲ



ਮਾਏ ਨੀ ਅਣਜੰਮੀ ਧੀ ਨੂੰ ਆਪਣੇ ਨਾਲੋਂ ਵਿੱਛੜੇ ਜੀਅ ਨੂੰ,
ਜਾਂਦੀ ਵਾਰੀ ਮਾਏ ਨੀ ਇੱਕ ਲੋਰੀ ਦੇ ਦੇ।
ਬਾਬਲ ਤੋਂ ਭਾਵੇਂ ਚੋਰੀ ਨੀ ਇੱਕ ਲੋਰੀ ਦੇ ਦੇ।
ਮੰਨਿਆ ਤੇਰੇ ਘਰ ਵਿਚ ਵਧ ਗਏ ਧੀਆਂ ਵਾਲੇ ਗੁੱਡੀ-ਪਟੋਲੇ।
ਤੇਰੇ ਦਿਲ ਦਾ ਹਾਉਕਾ ਨੀ ਮੈਂ ਸੁਣਦੀ ਰਹੀਆਂ ਤੇਰੇ ਓਹਲੇ।
ਮੈਨੂੰ ਮਾਰ ਮੁਕਾਉਣ ਦੀ ਗੱਲ ਕਿਉਂ ਤੂੰਹੀਓ ਪਹਿਲਾਂ ਤੋਰੀ।
ਨੀ ਇੱਕ ਲੋਰੀ ਦੇ ਦੇ ....।

ਮਾਏ ਨੀ ਮੇਰੀ ਨਾਨੀ ਦੇ ਘਰ ਤੂੰ ਵੀ ਸੀ ਕਦੇ ਧੀ ਬਣ ਜੰਮੀ।
ਕੁੱਖ ਵਿੱਚ ਕਤਲ ਕਰਾਵਣ ਵਾਲੀ ਕਿਉਂ ਕੀਤੀ ਤੂੰ ਗੱਲ ਨਿਕੰਮੀ।
ਵੀਰਾ ਲੱਭਦੀ ਲੱਭਦੀ ਹੋ ਗਈ ਕਿਉਂ ਮਮਤਾ ਤੋਂ ਕੋਰੀ?
ਨੀ ਇੱਕ ਲੋਰੀ ਦੇ ਦੇ ....।

ਮਾਏ ਨੀ ਤੇਰੀ ਗੋਦੀ ਅੰਦਰ ਬੈਠਣ ਨੂੰ ਮੇਰਾ ਜੀਅ ਕਰਦਾ ਸੀ।
ਬਾਬਲ ਦੀ ਤਿਊੜੀ ਨੂੰ ਤੱਕ ਕੇ ਹਰ ਵਾਰੀ ਮੇਰਾ ਜੀਅ ਡਰਦਾ ਸੀ।
ਧੀਆਂ ਬਣ ਕੇ ਜੰਮਣਾ ਏਥੇ ਕਿਉਂ ਬਣ ਗਈ ਕਮਜ਼ੋਰੀ?
ਨੀ ਇੱਕ ਲੋਰੀ ਦੇ ਦੇ ....।

ਹਸਪਤਾਲ ਦੇ ਕਮਰੇ ਅੰਦਰ ਪਈਆਂ ਨੇ ਜੋ ਅਜਬ ਮਸ਼ੀਨਾਂ।
ਪੁੱਤਰਾਂ ਨੂੰ ਇਹ ਕੁਝ ਨਾ ਆਖਣ ਸਾਡੇ ਲਈ ਕਿਉਂ ਬਣਨ ਸੰਗੀਨਾਂ?
ਡਾਕਟਰਾਂ ਚਹੁੰ ਸਿੱਕਿਆਂ ਖਾਤਰ ਕੱਟੀ ਜੀਵਨ-ਡੋਰੀ।
ਨੀ ਇੱਕ ਲੋਰੀ ਦੇ ਦੇ ....।

ਧੀ ਤਿਤਲੀ ਨੂੰ ਮਸਲਣ ਵੇਲੇ ਚੁੱਪ ਖੜ੍ਹੇ ਕਿਉਂ ਧਰਮਾਂ ਵਾਲੇ।
ਗੁੰਗੇ ਬੋਲੇ ਹੋ ਗਏ ਸਾਰੇ ਨੱਕ ਨਮੂਜਾਂ ਸ਼ਰਮਾਂ ਵਾਲੇ।
ਬਿਨ ਡੋਲੀ ਤੋਂ ਧਰਮੀ ਮਾਪਿਆਂ ਕਿੱਧਰ ਨੂੰ ਧੀ ਤੋਰੀ।
ਨੀ ਇੱਕ ਲੋਰੀ ਦੇ ਦੇ ....।

ਸੁੱਤਿਆਂ ਲਈ ਸੌ ਯਤਨ ਵਸੀਲੇ ਜਾਗਦਿਆਂ ਨੂੰ ਕਿਵੇਂ ਜਗਾਵਾਂ।
ਰੱਖੜੀ ਦੀ ਤੰਦ ਖ਼ਤਰੇ ਵਿੱਚ ਹੈ ਚੁੱਪ ਨੇ ਕੁੱਲ ਧਰਤੀ ਦੀਆਂ ਮਾਵਾਂ।
ਅੰਮੜੀਏ ਮੈਨੂੰ ਗੁੜ੍ਹਤੀ ਦੀ ਥਾਂ ਦੇਹ ਨਾ ਜ਼ਹਿਰ-ਕਟੋਰੀ।
ਨੀ ਇੱਕ ਲੋਰੀ ਦੇ ਦੇ ....।



**ਏਸ ਪਿੰਡ ਦਿਓ ਪੰਚੋ ਤੇ ਸਰਪੰਚੋ ਲੰਬੜਦਾਰੋ।**
**ਬਈ ਪਿੰਡ ਪਿੰਡ ਹੋਕਾ ਦੇ ਦਿਓ, ਧੀਆਂ ਜੰਮਣੋਂ ਪਹਿਲਾਂ ਨਾ ਮਾਰੋ**

## ਗ਼ਜ਼ਲ

ਗੁਰਭਜਨ ਗਿੱਲ

ਹਰ ਰਿਸ਼ਤੇ ਦਾ ਵੱਖਰਾ ਚਿਹਰਾ, ਪਰ ਮਮਤਾ ਦੀ ਮੂਰਤ ਮਾਂ ਹੈ।
ਸਬਰ ਸਿਦਕ ਸੰਤੋਖ ਸਮਰਪਣ ਸ਼ਕਤੀ ਇਸ ਦਾ ਦੂਜਾ ਨਾਂ ਹੈ।

ਹਰ ਪਲ ਹੁਣ ਵੀ ਅੰਗ ਸੰਗ ਰਹਿੰਦੀ ਰਾਮ ਕਾਰ ਚੌਗਿਰਦ ਹਮਾਰੇ,
ਚਿਰ ਹੋਇਆ ਹੈ ਤੁਰ ਗਈ ਭਾਵੇਂ ਅੱਜ ਵੀ ਸਿਰ ਤੇ ਤਣਦੀ ਛਾਂ ਹੈ।

ਸਾਰਾ ਵਿਸ਼ਵ ਕਲਾਵੇ ਭਰ ਕੇ ਏਹੀ ਸਬਕ ਪੜ੍ਹਾਉਂਦੀ ਰਹਿੰਦੀ,
ਨਾਸ਼ਮਾਨ ਹੈ ਸਾਡੀ ਹਸਤੀ,ਭਰਮ ਜਾਲ ਸਭ ਸ਼ਹਿਰ ਗਿਰਾਂ ਹੈ।

ਸਿਰ ਤੋਂ ਪੈਰਾਂ ਤੀਕਰ ਹਰ ਪਲ ਸਾਡੇ ਲਈ ਅਰਦਾਸਾਂ ਕਰਦੀ,
ਧਰਤੀ ਜੇਡੀ ਬੁੱਕਲ ਵਾਲੀ, ਆਪਣੇ ਲਈ ਨਾ ਰੱਖਦੀ ਥਾਂ ਹੈ।

ਸਾਡੇ ਸੌਣ ਤੋਂ ਮਗਰੋਂ ਸੌਂਦੀ, ਜਾਗਣ ਤੋਂ ਪਹਿਲਾਂ ਇਹ ਜਾਗੇ,
ਅਰਧੰਗੀ ਉਸ ਮਾਂ ਨੂੰ ਆਖਣ ਵੇਖ ਲਵੋ ਕਿੱਡਾ ਅਨਿਆਂ ਹੈ।

ਮਿੱਟੀ ਨੇ ਖੁਰਨਾ ਤੇ ਭੁਰਨਾ ਮਿੱਟੀ ਵਿੱਚ ਸਮਾਉਣਾ ਭਾਵੇਂ,
ਮਮਤਾ ਦੀ ਤਾਂ ਮਹਿਕ ਸਦੀਵੀ ਮਰਨ ਜਨਮ ਤੋਂ ਬਹੁਤ ਪਰ੍ਹਾਂ ਹੈ।

ਇੱਕੋ ਇੱਕ ਉਂਕਾਰ ਦੇ ਵਾਂਗੂੰ ਸ਼ਬਦ ਸਰੂਪ ਸਿਖਾਵੇ ਸਾਨੂੰ,
ਜਿਸ ਦੀ ਲੋਰੀ ਵਿਸ਼ਵ-ਗਾਨ ਹੈ, ਕੌਣ ਕਹੇ ਬੇ-ਜੀਭੀ ਗਾਂ ਹੈ।

ਸੰਪਰਕ: 98726 31199

## ਗ਼ਜ਼ਲ

ਗੁਰਭਜਨ ਗਿੱਲ

ਸਭ ਲੋਕਾਂ ਲਈ ਇੱਕੋ ਧਰਤੀ ਪਰ ਸਾਂਝਾ ਅਸਮਾਨ ਨਹੀਂ ਹੈ।
ਨੀਲੀ ਛਤਰੀ ਵਾਲੇ ਰੱਬ ਦਾ ਇਸ ਪਾਸੇ ਵੱਲ ਧਿਆਨ ਨਹੀਂ ਹੈ।

ਰੱਜਿਆਂ ਖਾਤਰ ਹੋਰ ਖੁਰਾਕਾਂ, ਭਿੱਜਿਆਂ ਖਾਤਰ ਕੱਚੀਆਂ ਲੱਸੀਆਂ,
ਰੱਬ ਦੇ ਬੰਦਿਓ, ਇਹ ਦੋ ਅਮਲੀ, ਕੀਹ ਰੱਬ ਦਾ ਅਪਮਾਨ ਨਹੀਂ ਹੈ।

ਮੈਂ ਮਜ਼ਬੂਤ ਪਤੀਸੀ ਕੋਲੋਂ, ਕੀਹ ਲੈਣੈਂ, ਜੇ ਏਹੀ ਦੁਸ਼ਮਣ,
ਸ਼ਬਦ ਸਲਾਮਤ ਰੱਖਣ ਲਈ ਜੇ ਰਹਿਣੀ ਮਾਤ ਜ਼ੁਬਾਨ ਨਹੀਂ ਹੈ?

ਦਰਿਆਵਾਂ ਨੂੰ ਸੰਗਲੀ ਪਾ ਕੇ, ਜਿੱਧਰ ਚਾਹੋ ਤੋਰੀ ਫੇਰੋ,
ਗੰਗਾ ਜਮੁਨਾ ਸਰਸਵਤੀ ਦਾ, ਇਹ ਭਾਈ ਸਨਮਾਨ ਨਹੀਂ ਹੈ।

ਕੱਚੇ ਘਰ ਲਈ ਹੋਰ ਕਿਤਾਬਾਂ, ਪੱਕਿਆਂ ਦੇ ਲਈ ਸਬਕ ਅਲਹਿਦਾ,
ਕਿੱਥੋਂ ਪੜ੍ਹ ਕੇ ਕੀਹ ਕਰਦੇ ਹੋ, ਇਹ ਤਾਂ ਅਸਲ ਵਿਧਾਨ ਨਹੀਂ ਹੈ।

ਫੁਲਕਾਰੀ ਦੇ ਧਾਗੇ ਤੋੜੋ, ਆਖੋ ਸਾਨੂੰ ਮੁੜ ਕੇ ਜੋੜੋ,
ਅਜਬ ਤਮਾਸ਼ਾ ਏਸ ਤਰ੍ਹਾਂ ਦਾ, ਸਾਨੂੰ ਇਹ ਪਰਵਾਨ ਨਹੀਂ ਹੈ।

ਤੇਰੇ ਹੱਥ ਤ੍ਰਿਸੂਲ ਤਬਾਹੀ, ਤਲਵਾਰਾਂ ਦੀ ਫ਼ਸਲ ਉਗਾਵੇਂ,
ਹੇ ਬਨਵਾਰੀ, ਕਿਰਪਾ ਧਾਰੀ, ਕਿਉਂ ਹੱਥ ਵਿਚ ਕਿਰਪਾਨ ਨਹੀਂ ਹੈ।

ਇਹ ਪੰਜਾਬ ਜਿਉਂਦੀ ਪੁਸਤਕ, ਰਿਗਵੇਦਾਂ ਤੋਂ ਲੈ ਕੇ ਅੱਜ ਤੱਕ,
ਜਦ ਜੀਅ ਚਾਹਵੇ ਲੰਘੇਂ ਲਿਤੜੇਂ, ਇਹ ਕੋਈ ਦਰਬਾਨ ਨਹੀਂ ਹੈ।

ਦਿੱਲੀ ਬਹਿ ਕੇ ਰਾਜ ਕਰਦਿਆ, ਵੇਖੀਂ ਸੋਚੀਂ ਅਤੇ ਵਿਚਾਰੀਂ,
ਦਿਲ ਦੀ ਦਿੱਲੜੀ ਜੋ ਨਹੀਂ ਬਹਿੰਦਾ, ਉਹ ਸਾਡਾ ਸੁਲਤਾਨ ਨਹੀਂ ਹੈ।

ਸੰਪਰਕ: 98726 3119



ਵੇਖੀਂ ਇੱਕ ਦਿਨ ਖੁੱਲ੍ਹ ਜਾਵਣਗੇ,ਸਦੀਆਂ ਤੋਂ ਬੰਦ ਤਾਲੇ ।
ਤੋਤੇ ਵਾਂਗ ਪਟਾਕਣਗੇ ਫਿਰ, ਟੁੱਕੀਆਂ ਜੀਭਾਂ ਵਾਲੇ ।ਲੋਕ
ਕਚਹਿਰੀ ਅੰਦਰ ਆਉਣੇ ਬਣ ਫ਼ਰਿਆਦੀ ਵੇਖੀਂ,ਖੱਬੀ ਖ਼ਾਨ
ਕਹਾਉਂਦੇ ਨੇ ਜੋ,ਰਾਣੀ-ਖਾਂ ਦੇ ਸਾਲੇ । ਗੁਰਭਜਨ ਗਿੱਲ



ਆਹ ਫੜ ਸੂਰਜ ਆਹ ਫੜ ਕਿਰਨਾਂ, ਖਿੜੇ ਗੁਲਾਬ ਨੇ ਤੇਰੇ ਲਈ। ਸ਼ਾਮ ਢਲ਼ੇ ਤੋਂ ਮੋੜ ਦਿਆ ਕਰ, ਸਿਰਫ਼ ਚਿਰਾਗ ਬਨੇਰੇ ਲਈ। ਅਗਨ ਲਗਨ ਨੂੰ ਜੰਦਰੇ ਅੰਦਰ, ਬੰਦ ਕਰੀਂ ਨਾ ਕਮਜ਼ਰਫ਼ਾ, ਚੰਗਾ ਹੁੰਦੈ ਜਗਣਾ ਮਘਣਾ, ਹਰ ਪਲ ਚਾਰ ਚੁਫ਼ੇਰੇ ਲਈ। ਗੁਰਭਜਨ ਗਿੱਲ


ਇਹ ਗੱਲ ਖ਼ੁਦ ਨਾ ਚੇਤੇ ਰੱਖੋ, ਤੁਸੀਂ ਕਿਸੇ ਲਈ ਕੀ ਕਰਦੇ
ਹੋ। ਲੋਕਾਂ ਮੇਰਾ ਗੁਣ ਨਾ ਜਾਣਿਆ, ਏਸ ਫ਼ਿਕਰ ਵਿੱਚ ਕਿਉਂ
ਮਰਦੇ ਹੋ। ਆਪਣਾ ਕਰਮ ਕਰੋ ਤੇ ਖ਼ੁਦ ਨੂੰ ਚੁੱਪ ਦੀ ਬੁੱਕਲ
ਮਾਰ ਕੇ ਬੈਠੋ, ਕਦਰਦਾਨੀਆਂ ਲੱਭਦੇ ਲੱਭਦੇ, ਪਾਲ਼ੇ ਦੇ
ਵਿੱਚ ਕਿਉਂ ਠਰਦੇ ਹੋ?ਗੁਰਭਜਨ ਗਿੱਲ

## ਹਾਏ! ਬਾਬਲਾ ਵੇ

ਹਾਏ! ਬਾਬਲਾ ਵੇ ਧੀਆਂ ਆਖੇਂ ਕਿਉਂ ਵਿਚਾਰੀਆਂ।
ਕਿਤੇ ਨਾਨੀ ਕਿਤੇ ਦਾਦੀ ਬਣ ਜਿੰਨ੍ਹਾਂ ਨੇ
ਵੇ ਤੇਰੀਆਂ ਕੁਲਾਂ ਨੇ ਉਸਾਰੀਆਂ।

ਭੁੱਲ ਜਾਂ ਭੁਲੇਖੇ ਕਿਤੇ ਧੀ ਜੰਮੇ ਡਾਂਟਦਾ।
ਗੁੱਡੀਆਂ ਪਟੋਲਿਆਂ ਤੋਂ ਪੁੱਤ ਪੁੱਤ ਛਾਂਟਦਾ।
ਭੁੱਲੇਂ ਨਿਰਮੋਹੀਆ ਕਾਹਨੂੰ ਘਰ ਦਾ ਸਲੀਕਾ ਜੀਣ ਧੀਆਂ ਭੈਣਾਂ ਸਾਰੀਆਂ।
ਹਾਏ! ਬਾਬਲਾ ਵੇ.....।

ਤੇਰੇ ਪਿੰਡ ਇੱਜ਼ਤਾਂ ਤੇ ਪੱਤ ਦੀ ਜੇ ਥਾਂ ਨਹੀਂ।
ਏਸ ਦੀ ਕਸੂਰਵਾਰ ਕੱਲ੍ਹੀ ਮੇਰੀ ਮਾਂ ਨਹੀਂ।
ਬਾਬਲੇ ਦੀ ਪੱਗ ਦੀ ਦੁਹਾਈ ਦੇਵੇਂ ਸਾਨੂੰ,
ਜੋ ਨੇ ਪੁੱਤਰਾਂ ਉਤਾਰੀਆਂ।
ਹਾਏ! ਬਾਬਲਾ ਵੇ.......।

ਮਾਪਿਆਂ ਦੇ ਸਿਰ ਹੁੰਦਾ ਧੀਆਂ ਦਾ ਵੀ ਮਾਣ ਵੇ।
ਸਹਿਮੇ ਜੇ ਮਲੂਕ ਜਿੰਦ, ਘਰ ਵੀ ਮਸਾਣ ਵੇ।
ਰਕਬਾਂ ਤੇ ਕੁੱਖਾਂ ਨੂੰ ਤੂੰ ਇੱਕੋ ਜਿਹਾ ਕੀਤਾ,
ਕਾਹਨੂੰ ਲੱਭ ਲੱਭ ਮਾਰੀਆਂ।
ਹਾਏ! ਬਾਬਲਾ ਵੇ ........।

ਧੀਆਂ ਪੁੱਤ ਰੱਖਦਾ ਜੇ ਪਹਿਲਾਂ ਇੱਕ ਤੋਲ ਵੇ।
ਕਦੇ ਵੀ ਨਾ ਪੁੱਤ ਫੇਰ ਬੋਲਦੇ ਕੁਬੋਲ ਵੇ।
ਧੀਆਂ ਤਾਂ ਚੰਬੇਲੀ ਤੇ ਰਵੇਲ ਵੇਲ ਵਾਂਗ ਸਦਾ ਮਹਿਕਾਂ ਨੇ ਖਿਲਾਰੀਆਂ।
ਹਾਏ! ਬਾਬਲਾ ਵੇ.........।

ਸੰਪਰਕ: 98726. 31199

ਗੁਰਭਜਨ ਗਿੱਲ



ਕਈ ਜਨਮਾਂ ਤੋਂ ਵਿੱਛੜੇ ਆਪਾਂ, ਆ ਜਾ ਦੋਵੇਂ ਇੱਕ ਸਾਹ ਹੋਈਏ । ਕੋਸ਼ਿਸ਼ ਕਰੀਏ, ਘੁਲ਼ ਮਿਲ਼ ਜਾਈਏ, ਧੜਕਣ ਅੰਦਰ ਨਬਜ਼ ਪਰੋਈਏ । ਰੋਜ਼ ਉਡੀਕਣ ਬਿਖੜੇ ਪੈਂਡੇ, ਘੁੰਮਣ ਘੇਰ ਹਨ੍ਹੇਰੀਆਂ ਗਲੀਆਂ, ਡਰਦਿਆਂ ਨੂੰ ਇਹ ਹੋਰ ਡਰਾਵਣ, ਆ ਜਾ ਚਾਨਣ ਚਾਨਣ ਹੋਈਏ। ਗੁਰਭਜਨ ਗਿੱਲ



ਹੁਣੇ ਹੁਣੇ ਬੱਸ ਚੇਤੇ ਕੀਤਾ, ਓਸੇ ਪਲ ਆਹ ਸੂਰਜ ਚੜ੍ਹਿਆ। ਕਿਰਨਾਂ ਚਾਰ ਚੁਫ਼ੇਰੇ ਝੁਰਮਟ, ਤੂੰ ਇਹ ਕਿਹੜਾ ਮੰਤਰ ਪੜ੍ਹਿਆ। ਦਿਨ ਤੇ ਰਾਤ ਮਿਲਾ ਕੇ ਚੌਵੀ, ਘੰਟੇ ਹੁੰਦੇ ਰੋਜ਼ ਦਿਹਾੜੀ, ਮੇਰੇ ਸਾਹਾਂ ਅੰਦਰ ਧੜਕੇਂ, ਲਾਵੇਂ ਅੱਖ ਘੜੀ ਨਾ ਅੜਿਆ। ਗੁਰਭਜਨ ਗਿੱਲ

[redacted]

Every Female is a Daughter First

[redacted]

**World Daughter's Day**

www.daughterday.in

Lets come together for gender equality and Say

*I Love My Daughter*

# ਲੋਰੀ

ਮਾਏ ਨੀ ਅਣਜੰਮੀ ਧੀ ਨੂੰ, ਆਪਣੇ ਨਾਲੋਂ ਵਿੱਛੜੇ ਜੀਅ ਨੂੰ,
ਜਾਂਦੀ ਵਾਰੀ ਮਾਏ ਨੀ ਇੱਕ ਲੋਰੀ ਦੇ ਦੇ।
ਬਾਬਲ ਤੋਂ ਭਾਵੇਂ ਚੋਰੀ ਨੀ ਇੱਕ ਲੋਰੀ ਦੇ ਦੇ।

ਮੰਨਿਆ ਤੇਰੇ ਘਰ ਵਿਚ ਵਧ ਗਏ, ਧੀਆਂ ਵਾਲੇ ਗੁੱਡੀ-ਪਟੋਲੇ।
ਤੇਰੇ ਦਿਲ ਦਾ ਹਾਉਕਾ ਨੀ ਮੈਂ, ਸੁਣਦੀ ਰਹੀ ਆਂ ਤੇਰੇ ਓਹਲੇ।
ਮੈਨੂੰ ਮਾਰ ਮੁਕਾਉਣ ਦੀ ਗੱਲ ਕਿਉਂ, ਬਾਬਲ ਪਹਿਲਾਂ ਤੋਰੀ।
ਨੀ ਇੱਕ ਲੋਰੀ ਦੇ ਦੇ ....।

ਮਾਏ ਨੀ ਤੇਰੀ ਗੋਦੀ ਅੰਦਰ, ਬੈਠਣ ਨੂੰ ਮੇਰਾ ਜੀਅ ਕਰਦਾ ਸੀ।
ਬਾਬਲ ਦੀ ਤਿਊੜੀ ਨੂੰ ਤੱਕ ਕੇ, ਹਰ ਵਾਰੀ ਮੇਰਾ ਜੀਅ ਡਰਦਾ ਸੀ।
ਧੀਆਂ ਬਣ ਕੇ ਜੰਮਣਾ ਏਥੇ, ਕਿਉਂ ਬਣ ਗਈ ਕਮਜ਼ੋਰੀ,
ਨੀ ਇੱਕ ਲੋਰੀ ਦੇ ਦੇ ....।

ਮਾਏ ਨੀ ਮੇਰੀ ਨਾਨੀ ਦੇ ਘਰ, ਤੂੰ ਵੀ ਸੀ ਕਦੇ ਧੀ ਬਣ ਜੰਮੀ।
ਕੁੱਖ ਵਿੱਚ ਕਤਲ ਕਰਾਵਣ ਵਾਲੀ, ਕਿਉਂ ਮੰਨੀ ਤੂੰ ਗੱਲ ਨਿਕੰਮੀ।
ਵੀਰਾ ਲੱਭਦੀ ਲੱਭਦੀ ਹੋ ਗਈ, ਰੂਹ ਮਮਤਾ ਤੋਂ ਕੋਰੀ?
ਨੀ ਇੱਕ ਲੋਰੀ ਦੇ ਦੇ ....।

ਹਸਪਤਾਲ ਦੇ ਕਮਰੇ ਅੰਦਰ, ਪਈਆਂ ਨੇ ਜੋ ਅਜਬ ਮਸ਼ੀਨਾਂ।
ਪੁੱਤਰਾਂ ਨੂੰ ਇਹ ਕੁਝ ਨਾ ਆਖਣ, ਸਾਡੇ ਲਈ ਕਿਉਂ ਬਣਨ ਸੰਗੀਨਾਂ।
ਡਾਕਟਰਾਂ ਚਹੁੰ ਸਿੱਕਿਆਂ ਖਾਤਰ, ਕੱਟੀ ਜੀਵਨ-ਡੋਰੀ,
ਨੀ ਇੱਕ ਲੋਰੀ ਦੇ ਦੇ ....।

ਧੀ ਤਿਤਲੀ ਨੂੰ ਮਸਲਣ ਵੇਲੇ, ਚੁੱਪ ਖੜ੍ਹੇ ਕਿਉਂ ਧਰਮਾਂ ਵਾਲੇ,
ਗੂੰਗੇ ਬੋਲੇ ਹੋ ਗਏ ਸਾਰੇ, ਨੱਕ ਨਮੂਜਾਂ ਸ਼ਰਮਾਂ ਵਾਲੇ।
ਬਿਨ ਡੋਲੀ ਤੋਂ ਧਰਮੀ ਮਾਪਿਆਂ, ਕਿੱਧਰ ਨੂੰ ਧੀ ਤੋਰੀ।
ਨੀ ਇੱਕ ਲੋਰੀ ਦੇ ਦੇ ....।

ਸੁੱਤਿਆਂ ਲਈ ਸੌ ਯਤਨ ਵਸੀਲੇ, ਜਾਗਦਿਆਂ ਨੂੰ ਕਿਵੇਂ ਜਗਾਵਾਂ?
ਰੱਖੜੀ ਦੀ ਤੰਦ ਖ਼ਤਰੇ ਵਿੱਚ ਹੈ, ਚੁੱਪ ਨੇ ਕੁੱਲ ਧਰਤੀ ਦੀਆਂ ਮਾਵਾਂ।
ਅੰਮੜੀਏ! ਮੈਨੂੰ ਗੁੜ੍ਹਤੀ ਦੀ ਥਾਂ, ਦੇਹ ਨਾ ਜ਼ਹਿਰ-ਕਟੋਰੀ,
ਨੀ ਇੱਕ ਲੋਰੀ ਦੇ ਦੇ ....।



- ਪ੍ਰੋ: ਗੁਰਭਜਨ ਸਿੰਘ ਗਿੱਲ
gurbhajansinghgill@gmail.com





# ਗ਼ਜ਼ਲ

ਗੁਰਭਜਨ ਗਿੱਲ

ਗੁਰੂ ਨਾਨਕ ਦੀ ਬਾਣੀ ਪੜ੍ਹਦਾਂ, ਸਿਰ ਸੂਹੀ ਦਸਤਾਰ ਵੀ ਹੈ।
ਦਸਮ ਪਿਤਾ ਤਾਂ ਮੁਸ਼ਕਿਲ ਵੇਲੇ ਬੇਕਸੀਆਂ ਵਿੱਚ ਯਾਰ ਵੀ ਹੈ।

ਧਰਤੀ ਦੀ ਮਰਯਾਦਾ ਸਮਝਾਂ ਦੂੱਲਾ ਬੁੱਲਾ ਬੁੱਕਲ ਵਾਂਗ,
ਫਿਰ ਵੀ ਸੰਗਲ ਟੁੱਟਦੇ ਹੀ ਨਾ ਇਹਦਾ ਮਨ ਤੇ ਭਾਰ ਵੀ ਹੈ।

ਸਗਲ ਸਮੁੰਦਰ ਅਸਗਾਹ ਭਟਕਣ, ਤਰਨ ਦੁਹੇਲਾ,ਪਰ,
ਯਾਰ ਪਿਆਰੇ ਨਾਲ ਪੁਗਾਉਣਾ, ਕੀਤਾ ਕੌਲ 'ਕਰਾਰ ਵੀ ਹੈ।

ਸਾਰੇ ਪੰਛੀ ਚੋਗ ਨਾ ਚੁਗਦੇ, ਸੀਸ ਤਲੀ ਵੀ ਧਰਦੇ ਨੇ,
ਨੰਗੀ ਅੱਖ ਨੂੰ ਦਿਸਦਾ ਨਾ ਜੋ, ਵੱਖਰਾ ਉਹ ਸੰਸਾਰ ਵੀ ਹੈ।

ਬੰਸਰੀਆਂ 'ਚੋਂ ਕਦੇ ਕਦੇ ਮੈਂ, ਦਰਦ ਕੀਰਨੇ ਸੁਣਦਾ ਹਾਂ,
ਰੂਹ ਦੇ ਬਿੰਦਰਾ ਬਨ ਵਿੱਚ ਬੈਠਾ ਮੇਰਾ ਕ੍ਰਿਸ਼ਨ ਮੁਰਾਰ ਵੀ ਹੈ।

ਕਾਨੇ, ਕਿਲਕਾਂ ਕਲਮਾਂ ਬਣ ਕੇ, ਬਾਲਣ ਬਣਨੋਂ ਬਚੀਆਂ ਨੇ,
ਏਸੇ ਕਰਕੇ ਸ਼ਬਦ ਜਣਦੀਆਂ, ਜੀਭਾ ਤਿੱਖੀ ਧਾਰ ਵੀ ਹੈ।

ਜਦੋਂ ਕਦੇ ਵੀ ਬਹੁਤ ਇਕੱਲਾ ਹੋ ਜਾਵਾਂ ਮਨ ਪੁੱਛਦਾ ਹੈ,
ਉੱਡਦੇ ਫੰਬੇ ਚੁਗਦਾ ਫਿਰਦੈਂ, ਤੈਨੂੰ ਆਪਣੀ ਸਾਰ ਵੀ ਹੈ?

ਫ਼ੈਸਲਿਆਂ ਦੀ ਮੰਡੀ ਅੰਦਰ ਵਿਕਦਾ ਹੈ ਇਨਸਾਫ਼ ਕਿਉਂ,
ਭੁੱਲਿਆ ਸਾਨੂੰ ,ਰੂਹ ਦੀ ਨਗਰੀ ਲੱਗਦਾ ਵੱਖ ਦਰਬਾਰ ਵੀ ਹੈ।

ਸੂਰਜ ਪਾਰ ਕਦੇ ਤਾਂ ਜਾ ਕੇ, ਵੇਖ ਸਕਾਂਗੇ ਨੂਰ ਪਹਾੜ,
ਬੇਹੁ ਪਰਵਾਜ਼ ਪਰਾਂ ਵਿੱਚ ਉੱਡਦੀ, ਬਾਜ਼ਾਂ ਵਾਲੀ ਡਾਰ ਵੀ ਹੈ।

ਸੰਪਰਕ: 98726 31199

## ਗ਼ਜ਼ਲ

ਗੁਰਭਜਨ ਗਿੱਲ

ਟੁੱਟ ਜਾਵੇ ਵਿਸ਼ਵਾਸ ਤਾਂ ਮਗਰੋਂ ਟੁਕੜੇ ਪੱਲੇ ਰਹਿ ਜਾਂਦੇ ਨੇ।
ਪੋਟੇ ਤਾਂ ਇੱਕ ਪਾਸੇ ਛੱਡੋ ,ਰੂਹ ਵਿੱਚ ਡੂੰਘੇ ਲਹਿ ਜਾਂਦੇ ਨੇ।

ਡੂੰਘੀ ਘੋਰ ਉਦਾਸੀ ਮਗਰੋਂ, ਰੂਹ ਵਿੱਚ ਸੱਤਿਆ ਮੁੱਕ ਜਾਂਦੀ ਹੈ,
ਏਸੇ ਕਰਕੇ ਮੇਰੇ ਵਰਗੇ, ਰਾਹ ਵਿੱਚ ਹੰਭ ਕੇ ਬਹਿ ਜਾਂਦੇ ਨੇ।

ਪੜ੍ਹਨਾ ਸਿੱਖ ਲੈ ਅੱਖਰ ਅੱਖਰ ਜਿਹੜੀ ਵਿਦਿਆ ਸੂਰਮਿਆਂ ਦੀ,
ਸੀਸ ਤਲ਼ੀ ਤੇ ਧਰ ਕੇ ਜੋਧੇ ਇਨ ਬੋਲ ਵੀ ਕਹਿ ਜਾਂਦੇ ਨੇ।

ਦੋਚਿੱਤੀ ਮਰਵਾ ਦੇਂਦੀ ਹੈ,ਜਿਸਮ ਜਿਉਂਦਾ ਰੂਹ ਮਰ ਜਾਵੇ,
ਜੋ ਮੁੱਕਾ ਵੰਗਾਰ ਬਣੇ ਨਾ ਹੌਕੇ ਪਿੱਛੇ ਰਹਿ ਜਾਂਦੇ ਨੇ।

ਤੇਰੇ,ਮੇਰੇ,ਸਭ ਦੇ ਅੰਦਰ ਓਹੀ ਬੈਠੇ ਦੁਸ਼ਮਣ ਬਣ ਕੇ,
ਚੂਰੀ ਖਾ ਕੇ ਜੋ ਚੁੱਪ ਰਹਿੰਦੇ,ਜ਼ੋਰ ਜਬਰ ਨੂੰ ਸਹਿ ਜਾਂਦੇ ਨੇ।

ਓਹੀ ਜਾਗਦੇ, ਓਹੀ ਮਘਦੇ, ਵਕਤ ਦੇ ਸੂਹੇ ਵਰਕੇ ਉੱਤੇ,
ਤੀਲਾਂ ਵਾਲੀ ਡੱਬੀ ਉੱਤੇ ਜਿਹੜੇ ਜਿਦਰੀ ਖਹਿ ਜਾਂਦੇ ਨੇ।

ਇਹ ਤਾਂ ਘੋਲ ਨਿਰੰਤਰ ਚੱਲਣਾ ਜਦ ਤੱਕ ਰਾਤ ਹਨ੍ਹੇਰ ਦਾ ਪਹਿਰਾ,
ਜੁਗਨੂੰ,ਤਾਰੇ,ਚੰਨ ਤੇ ਸੂਰਜ ਸਮਝੀਂ ਨਾ ਇਹ ਢਹਿ ਜਾਂਦੇ ਨੇ।

## ਗ਼ਜ਼ਲ

ਗੁਰਭਜਨ ਗਿੱਲ

ਸ਼ਬਦ ਕੋਲੋਂ ਦਰਦ,ਜਿੰਨਾ ਅਣਕਿਹਾ ਸੀ ਰਹਿ ਗਿਆ।
ਇੱਕ ਅੱਥਰ ਅੱਖ ਦਾ,ਸਾਰੀ ਕਹਾਣੀ ਕਹਿ ਗਿਆ।

ਲੱਗ ਰਿਹੈ,ਤੂੰ ਯਾਦ ਮੈਨੂੰ,ਕੀਤਾ ਹੋਵੇਗਾ ਜ਼ਰੂਰ,
ਮਹਿਕ ਦਾ ਬੁੱਲਾ ਵੀ ਤਾਹੀਉਂ, ਨਾਲ ਮੇਰੇ ਖਹਿ ਗਿਆ।

ਇਸ ਤਰ੍ਹਾਂ ਮਿਲਿਆ ਟਿਕਾਅ ਕੁਝ,ਬੋਲ ਕੇ ਕਿੱਦਾਂ ਕਹਾਂ,
ਕੰਬਦੀ ਟਾਹਣੀ ਤੇ ਆਕੇ, ਜਿਉਂ ਪਰਿੰਦਾ ਬਹਿ ਗਿਆ।

ਤੇਜ਼ ਬਾਰਿਸ਼ ਸੀ,ਗੜੇ ਵੀ,ਚਮਕਦੀ ਬਿਜਲੀ,ਤੂਫ਼ਾਨ,
ਵੇਖ ਲੈ ਤੇਰੇ ਸਹਾਰੇ, ਦਰਦ ਕਿੰਨੇ ਸਹਿ ਗਿਆ।

ਪਰਬਤਾਂ ਦੇ ਸ਼ਿਖਰ ਪਿਘਲੇ,ਭਰ ਗਿਆ ਨਦੀਆਂ ਚ ਨੀਰ,
ਭਾਫ਼ ਬਣ ਤੁਰਿਆ ਸੀ ਜਿੱਥੋਂ ਸਾਗਰਾਂ ਵੱਲ ਵਹਿ ਗਿਆ।

ਭਰਮ ਸੀ ਮੈਨੂੰ ਕਿ ਸੂਰਜ ਬੱਦਲੀਆਂ ਨੇ ਫੜ ਲਿਆ,
ਉਹ ਤਾਂ ਜਿੱਧਰ ਕੱਲ੍ਹ ਗਿਆ ਸੀ,ਉਸ ਪਾਸੇ ਲਹਿ ਗਿਆ।

ਮੈਂ ਕਦੇ ਵੀ, ਹੋਰ ਹੱਥੋਂ, ਹਾਰਿਆ ਨਹੀਂ,ਅੱਜ ਤੀਕ,
ਹਾਰ ਜਾਵੇਂ ਨਾ ਕਿਤੇ ਤੂੰ, ਆਪ ਹੀ ਮੈ ਢਹਿ ਗਿਆ।

ਸੰਪਰਕ: 98726 31199

ਗ਼ਜ਼ਲ

ਗੁਰਭਜਨ ਗਿੱਲ

ਜੋ ਕੁਝ ਮੈਂ ਵੀ ਲਿਖ ਨਹੀਂ ਸਕਦਾ ਵੱਡਾ ਹੈ ਅਖ਼ਬਾਰ ਦੇ ਉੱਤੇ।
ਮੇਰੀ ਬੱਚੜੀ ਉਹ ਕੁਝ ਲਿਖਦੀ ਪਥਰੀਲੀ ਦੀਵਾਰ ਦੇ ਉੱਤੇ।

ਵਕਤ ਦਿਆਂ ਸਫ਼ਿਆਂ ਤੇ ਰਿਸ਼ਮਾਂ ਏਸ ਤਰ੍ਹਾਂ ਹੀ ਪਾਉਣ ਪੂਰਨੇ,
ਦੱਸਦੀਆਂ ਨੇ ਤੁਰਨਾ ਕਿੱਦਾਂ ਕੱਸ ਕੇ ਬੱਧੀ ਤਾਰ ਦੇ ਉੱਤੇ।

ਤੱਤੀਆ ਤਵੀਆਂ, ਤਖ਼ਤੇ, ਖੰਜਰ ਚਰਖ਼ੜੀਆਂ ਨੇ ਤੇਰੇ ਪੱਲੇ,
ਮਾਣ ਹੈ ਸਾਨੂੰ ਸਦੀਆਂ ਤੋਂ ਹੀ ਰੱਤ ਭਿੱਜੀ ਦਸਤਾਰ ਦੇ ਉੱਤੇ।

ਪਹਿਲਾਂ ਸੀ ਹਥਿਆਰ ਤੇ ਹੁਣ ਹੈ ਤੰਤਰ ਮੰਤਰ ਖ਼ਬਰ ਸੂਚਨਾ,
ਚੈਨਲ ਗੋਲ਼ੇ ਦਾਗ ਰਹੇ ਨੇ ਸ਼ਿਸਤਾਂ ਬੰਨ੍ਹ ਸ਼ਿਕਾਰ ਦੇ ਉੱਤੇ।

ਸ਼ਿਕਰੇ, ਬਾਜ਼ਾਂ, ਗਿਰਝਾਂ ਦੀ ਹੈ ਜ਼ਾਤ ਨਸਲ ਤੇ ਖ਼ਸਲਤ ਇੱਕੋ,
ਝਪਟ ਰਹੇ ਨੇ ਤਾਂਹੀਉਂ ਸਾਰੇ, ਕੂੰਜਾਂ ਵਾਲੀ ਡਾਰ ਦੇ ਉੱਤੇ।

ਕੁੱਲ ਦੁਨੀਆਂ ਦੇ ਮਾਲ ਖ਼ਜ਼ਾਨੇ, ਸਾਂਭ ਰਹੇ ਨੇ ਥੈਲੀਆਂ ਵਾਲ਼ੇ,
ਵਲੀ ਕੰਧਾਰੀ ਰੂਪ ਬਦਲ ਕੇ ਬੈਠੇ ਗੁੱਝੀ ਮਾਰ ਦੇ ਉੱਤੇ।

ਕਿੱਥੇ ਜਾ ਫ਼ਰਿਆਦ ਕਰਾਂ ਮੈਂ, ਜਾ ਕੇ ਕਿਸਨੂੰ ਦਰਦ ਸੁਣਾਵਾਂ,
ਸੱਚ ਪੁੱਛੋ! ਵਿਸ਼ਵਾਸ ਰਿਹਾ ਨਾ, ਮੈਨੂੰ ਹੁਣ ਸਰਕਾਰ ਦੇ ਉੱਤੇ।


ਪੱਤਝੜ ਵਾਂਗੂੰ ਕਿੰਨੇ ਰਿਸ਼ਤੇ,ਮੌਸਮ ਬਦਲਿਆਂ ਝੜ ਜਾਂਦੇ
ਨੇ। ਟਾਹਣੀਉਂ ਟੁੱਟੇ, ਨਜ਼ਰੋਂ ਓਹਲੇ, ਧਰਤੀ ਵਿੱਚ ਗ਼ਲ ਸੜ
ਜਾਂਦੇ ਨੇ। ਵਾਂਗ ਜੜ੍ਹਾਂ ਦੇ ਨਿਭਦੇ ਵਿਰਲੇ, ਸ਼ਕਤੀ ਬਣਦੇ
ਉਮਰੋਂ ਲੰਮੀ, ਵਗੇ ਹਨ੍ਹੇਰੀ, ਆਵੇ ਝੱਖੜ, ਹਰ ਸੰਕਟ ਵਿੱਚ
ਅੜ ਜਾਂਦੇ ਨੇ। ਗੁਰਭਜਨ ਗਿੱਲ

# ਗ਼ਜ਼ਲ




ਸੁਰਖ਼ ਅੰਗਾਰਾਂ ਉੱਤੇ ਵੇਖਾਂ ਜਦ ਵੀ ਭੁੱਜਦੀ ਛੱਲੀ।
ਤਿੜ ਤਿੜ ਕਰਦੀ, ਕਹਿੰਦੀ ਜਾਪੇ, ਹਾਏ! ਜਿੰਦ ਨਿਕਲ ਚੱਲੀ।

ਪਾਲ਼ੋ ਪਾਲ਼ ਕਤਾਰ 'ਚ ਬੈਠੇ, ਕਿਰ ਗਏ ਵਾਰੋ ਵਾਰੀ,
ਪਰਦੇ ਹੇਠ ਭਰਮ ਸੀ ਹਸਤੀ, ਹਰ ਦਾਣੇ ਦੀ ਕੱਲ੍ਹੀ।

ਚੱਕੀ ਦੇ ਪੁੜ ਪੀਸ ਰਹੇ ਨੇ, ਦਿਨ ਤੇ ਰਾਤ ਗਰੀਬੀ,
ਕਸਕ ਕਿਤੇ ਨਾ ਪੱਥਰ ਦਿਲ ਵਿਚ ਮੱਚਦੀ ਨਾ ਤਰਥੱਲੀ।

ਤੇਰੇ ਹੁੰਦਿਆਂ ਸੁੰਦਿਆਂ ਏਥੇ ਡਾਕੇ ਸਿਖ਼ਰ ਦੁਪਹਿਰੇ,
ਪਹਿਰੇਦਾਰ ਭਲਾ ਤੂੰ ਕਾਹਦਾ, ਦੱਸ ਵੇ ਕਾਕਾ ਬੱਲੀ।

ਅਕਲ ਵਿਕਾਊ ਸਣੇ ਜ਼ਮੀਰਾਂ ਨਕਦ ਮ ਨਕਦੀ ਸੌਦੇ,
ਰਾਤੋ-ਰਾਤ ਗਲੋਬ ਦੀ ਸਾਰੀ ਧਰਤ ਦਲਾਲਾਂ ਮੱਲੀ।

ਦਰ ਦਰਵਾਜ਼ੇ ਬੰਦ ਪਏ ਨੇ, ਧੀਆਂ ਪੁੱਤ ਪਰਦੇਸੀ,
ਕਿਸਨੂੰ ਪੀੜ ਸੁਣਾਵੇ ਧਰਤੀ, ਰੋ ਰੋ ਹੋ ਗਈ ਝੱਲੀ।

ਮਨ ਦਾ ਮੋਰ ਨਚਾਈਏ ਕਿੱਦਾਂ, ਸੰਗ ਮਰਮਰ ਦੇ ਉੱਤੇ,
ਬਾਗ ਬਗੀਚਿਆਂ ਤੋਂ ਬਿਨ ਇਸਦੀ ਪਾਵੇ ਰੂਹ ਨਾ ਜੱਲੀ।



ਗੁਰਭਜਨ ਗਿੱਲ

'ਦੇਸ਼ ਵਿਦੇਸ਼ ਟਾਇਮਜ਼ ਕਨੇਡਾ' 'ਚ ਆਪਣੀਆਂ ਰਚਨਾਵਾਂ ਛਪਵਾਉਣ ਲਈ +91 84273-46330 'ਤੇ ਭੇਜੋ।

## ਗ਼ਜ਼ਲ



### ਗੁਰਭਜਨ ਗਿੱਲ

ਕੌਣ ਕਹਿੰਦਾ ਹੈ ਗ਼ਜ਼ਾਲਾ* ਮਰ ਗਈ ਹੈ।
ਮਹਿਕ ਸੀ, ਤਾਹੀਓਂ ਖ਼ੁਦਾ ਦੇ ਘਰ ਗਈ ਹੈ।

ਜਿਸਮ ਤਾਂ ਮਿੱਟੀ ਸੀ, ਕਬਰੀਂ ਸੌਂ ਗਿਆ ਹੈ,
ਰੰਗ ਸਭ ਫੁੱਲਾਂ 'ਚ ਆਪਣੇ ਭਰ ਗਈ ਹੈ।

ਪਾਣੀਆਂ ਵਿਚ ਕਲਵਲਾਂ ਉਸੇ ਦੀਆਂ ਨੇ,
ਵੇਖ ਲਉ, ਕਿੰਦਾਂ ਸਮੁੰਦਰ ਤਰ ਗਈ ਹੈ।

ਬੁਲਬੁਲਾਂ ਤੇ ਕਿਉਂ ਨਿਸ਼ਾਨੇ ਮਾਰਦੇ ਹੋ,
ਦਰਦ-ਭਿੰਨੀ 'ਵਾਜ਼ ਤਾਂ ਦਰ ਦਰ ਗਈ ਹੈ।

ਕਾਤਲਾਂ ਨੂੰ ਭਰਮ ਹਰ ਧਰਤੀ ਤੇ ਏਹੀ,
ਜ਼ਿੰਦਗੀ ਹਥਿਆਰ ਕੋਲੋਂ ਡਰ ਗਈ ਹੈ।

ਫੁੰਡ ਕੇ ਸ਼ੀਸ਼ੀ ਇਤਰ ਦੀ ਢੂੰਡਦੇ ਹੋ,
ਲੱਭਣੀ ਨਹੀਂ, ਮਹਿਕ ਹਿਜਰਤ ਕਰ ਗਈ ਹੈ।

ਜਾਣ ਤੋਂ ਪਹਿਲਾਂ ਗ਼ਜ਼ਾਲਾ ਮਿਰਗ-ਬੱਚੀ,
ਵੰਡਕੇ ਕਸਤੂਰੀਆਂ ਘਰ ਘਰ ਗਈ ਹੈ।

🌍ਸੰਪਰਕ: 98726 31199

* ਸਵਾਤ ਘਾਟੀ (ਪਾਕਿਸਤਾਨ) 'ਚ ਕੁਝ ਵਰ੍ਹੇ ਪਹਿਲਾਂ ਗ਼ਜ਼ਾਲਾ ਜਾਵੇਦ ਨਾਂ ਦੀ ਸੁਰੀਲੀ ਤੇ ਖ਼ੂਬਸੂਰਤ ਗਾਇਕਾ ਨੂੰ ਉਸਦੇ ਪਿਤਾ ਸਮੇਤ ਹਥਿਆਰ ਪੂਜਕਾਂ ਵੱਲੋਂ ਗੋਲੀਆਂ ਨਾਲ ਭੁੰਨ ਦਿੱਤਾ ਗਿਆ ਸੀ, ਇਸ ਦੋਸ਼ ਬਦਲੇ ਕਿ ਉਹ ਗਾਉਂਦੀ ਕਿਉਂ ਹੈ?

# ਗ਼ਜ਼ਲ



• ਗੁਰਭਜਨ ਗਿੱਲ •

ਸਰਦ ਸਿਆਲ ਤਰੇਲ਼ 'ਚ ਭਿੱਜੀਆਂ ਲਿਫ਼ ਲਿਫ਼ ਜਾਣ ਗੁਲਾਬੀ ਪੱਤੀਆਂ ।
ਹੋਰ ਘੜੀ ਤੱਕ ਸੂਰਜ ਚੜ੍ਹਿਆਂ ਟਹਿਕਣੀਆਂ ਇਹ ਮਾਣ 'ਚ ਮੱਤੀਆਂ ।

ਧਰਤ ਵਿਸ਼ਾਲ ਬਗੀਚਾ ਇਸ ਵਿੱਚ, ਵੰਨ ਸੁਵੰਨੇ ਫੁੱਲ ਤੇ ਕੰਡੇ,
ਬਿਨ ਥੰਮਾਂ ਤੋਂ ਗਗਨ ਖਲੋਤਾ, ਡਰਦੇ ਲੋਕਾਂ ਕੰਧਾਂ ਛੱਤੀਆਂ ।

ਚਾਰ ਚੁਫ਼ੇਰ ਹਨ੍ਹੇਰਾ ਤੇਰੇ, ਠੇਡੇ ਖਾ ਖਾ ਮਰ ਚੱਲਿਆ ਏਂ,
ਵਿੱਚ ਦਵਾਖੀਂ ਦੀਵੇ ਧਰ ਦੇ, ਤੂੰ ਵੀ ਯਾਰ ਜਗਾ ਦੇ ਬੱਤੀਆਂ।

ਸਫ਼ਰ ਅਜੇ ਵੀ ਲੰਮ ਸਲੰਮਾ, ਕੋਹ ਨਾ ਤੁਰੀ ਤਿਹਾਈ ਬਾਬਾ,
ਜਿੰਦੜੀਏ ਕਿਉਂ ਬਹਿ ਚੱਲੀ ਏਂ, ਹਾਲੇ ਨਾ ਪੰਜ ਪੂਣੀਆਂ ਕੱਤੀਆਂ।

ਧਰਤ ਪਰੇਤੀ ਸਾਇਆਂ ਮੱਲੀ, ਜਰ ਜਰਵਾਣੇ ਤਾਂਡਵ ਕਰਦੇ,
ਸਰਮਾਏ ਦੇ ਜੰਗਲ ਫ਼ੈਲੇ, ਵਗਣ ਤਦੇ ਹੀ ਪੌਣਾਂ ਤੱਤੀਆਂ ।

ਸਮੇਂ ਸਮੇਂ ਦੀ ਬਾਤ ਪਿਆਰੇ, ਰੁਲਣ ਬਾਦਸ਼ਾਹ, ਬੇਗਮ, ਯੱਕੇ,
ਫਿਰਨ ਸਿਕੰਦਰ ਵਾਂਗੂੰ ਜੇਤੂ, ਦੁੱਕੀਆਂ ਤਿੱਕੀਆਂ, ਪੰਜੀਆਂ ਸੱਤੀਆਂ।

ਕੰਡਿਆਂ ਨੇ ਜ਼ਖ਼ਮਾਏ ਸੁਪਨੇ, ਫੁੱਲਾਂ ਨਾਲ ਕਲੋਲ ਕਰਦਿਆਂ,
ਜ਼ਖ਼ਮੀ ਰੀਝਾਂ ਦੇ ਪੰਖੇਰੂ, ਅੱਡੀਆਂ ਤਲੀਆਂ ਸੂਹੀਆਂ ਰੱਤੀਆਂ।

-ਸੰਪਰਕ : 98726 31199



ਝੀਲਾਂ, ਝਰਨੇ, ਨੀਲਾ ਸਾਗਰ, ਧਰਤੀ ਤੇ ਲਿਖੀਆਂ ਕਵਿਤਾਵਾਂ। ਜੇ ਤੂੰ ਵਕਤ ਦਏਂ ਤਾਂ ਤੈਨੂੰ ਕੁਝ ਵਰਕੇ ਪੜ੍ਹ ਬੋਲ ਸੁਣਾਵਾਂ। ਕਿੰਨਾ ਕੁਝ ਅਣਪੜ੍ਹਿਆ ਛੱਡ ਕੇ, ਕਹਿੰਦੈਂ ਜ਼ਿੰਦਗੀ ਫਿੱਕੀ ਫਿੱਕੀ, ਵੇਖ ਕਦੇ ਤੂੰ ਧਰਤੀ ਅੰਬਰ,ਰੰਗਾਂ ਮੱਲੀਆਂ ਕਿੰਨੀਆਂ ਥਾਵਾਂ। ਗੁਰਭਜਨ ਗਿੱਲ

# ਵਕਤ ਬੋਲਦਾ ਹੈ

ਅਲੋਕਾਰ ਬਾਤ, ਕੇਹੀ ਰਾਤ ਕਮਜ਼ਾਤ, ਜਿਸ,
ਚੰਗੇ ਭਲੇ ਵੱਸਦੇ ਸਾਂ ਧੱਕ 'ਤੇ ਸਵਾਲੀਆਂ 'ਚ ।

ਧਰਤੀ ਲਕੀਰਾਂ ਮਾਰ, ਕੀਤਾ ਸਾਨੂੰ ਤਾਰ ਤਾਰ,
ਸਹਿਮੇ ਸਹਿਮੇ ਫੁੱਲ, ਜਾਨ ਮੁੱਕ ਚੱਲੀ ਡਾਲੀਆਂ 'ਚ ।

ਬਾਗ ਤੇ ਬਗੀਚਿਆਂ ਨੂੰ ਆਪ ਕਰੇ ਤਹਿਸ ਨਹਿਸ,
ਕਿਹੜਾ ਭਾਈ ਗਿਣੂ ਐਸੇ ਬੰਦਿਆਂ ਨੂੰ ਮਾਲੀਆਂ 'ਚ ।

ਦਾਣਾ ਨਾ ਉਗਾਇਆ ਜਿਸ, ਸੂਈ ਨਾ ਬਣਾਈ ਘੜੀ,
ਅੱਠੇ ਪਹਿਰ ਰਹੇ ਗਲਤਾਨ ਜੋ ਦਲਾਲੀਆਂ 'ਚ ।

ਐਸਾ ਸੁਲਤਾਨ, ਜੀਹਦਾ ਦੀਨ ਨਾ ਈਮਾਨ ਸੁੱਚਾ,
ਲੋਕ ਹਿਤਾਂ ਬਿਨਾ ਰਹੇ ਹੋਰ ਹੀ ਖ਼ਿਆਲੀਆਂ 'ਚ ।

ਕੱਲ੍ਹ ਰਾਤੀਂ ਸੁਣੀ ਏਦਾਂ ਤੁਰੇ ਜਾਂਦੇ ਬੰਦਿਆ ਤੋਂ,
ਕਰਦੇ ਸੀ ਖੇਤਾਂ ਵਾਲੇ ਗੱਲਾਂ ਇਹ ਟਰਾਲੀਆਂ 'ਚ ।

ਜੋਸ਼ ਨਾਲ ਹੋਸ਼ ਭਰੋ, ਧੀਉ ਪੁੱਤੋ, ਖੁੰਝਣਾ ਨਾ,
ਸਿਰ ਦਸਤਾਰਾਂ ਅਤੇ ਚੁੰਨੀਆਂ ਨਿਰਾਲੀਆਂ 'ਚ ।

ਬਦਲੇ ਦੀ ਗੱਲ ਜਿਹੜਾ ਸਾਡੇ ਮੱਥੇ ਬੀਜਦਾ ਹੈ,
ਕਦੇ ਵੀ ਨਾ ਪੀਣਾ ਜ਼ਹਿਰ ਐਸੀਆਂ ਪਿਆਲੀਆਂ 'ਚ ।

ਆਖ ਦਿਉ ਬਾਜ ਆਵੇ ਐਸੀਆਂ ਸ਼ਰਾਰਤਾਂ ਤੋਂ,
ਹੁੰਦੀ ਨਹੀਂ ਈਮਾਨਦਾਰੀ, ਇਹੋ ਜਹੇ ਪਲਾਲੀਆਂ 'ਚ ।

ਅੱਗ ਲਾ ਕੇ ਪਹਿਲਾਂ ਵੀ ਤਾਂ, ਡੱਬੂ ਕੰਧੀਂ ਬੈਠ ਗਏ ਸੀ,
ਉਹੀ ਸੇਕ ਕਾਇਮ ਅਜੇ, ਸਿਵੇ ਅੱਗਾਂ ਬਾਲੀਆਂ 'ਚ ।

ਗੁਰੂ ਸਾਹਿਬਾਨ ਸਣੇ ਦੁੱਲਾ, ਬੁੱਲ੍ਹਾ, ਬੋਲਦੇ ਨੇ,
ਨੂਰ ਪ੍ਰਕਾਸ਼ ਹੋਇਆ, ਤਾਂਹੀਂਉਂ ਹਾਲ਼ੀ ਪਾਲ਼ੀਆਂ 'ਚ ।

ਸਾਬਰੀ ਸਬੂਰੀ ਮਿੱਸੀ, ਸਿਦਕਾਂ ਦੇ ਸੇਕ ਨਾਲ,
ਦੇਂਦੀਆਂ ਪਕਾ ਕੇ ਮਾਵਾਂ, ਬੱਚਿਆਂ ਨੂੰ ਥਾਲ਼ੀਆਂ 'ਚ ।

ਥੋੜੀ ਕੀਤੇ ਟੁੱਟਦੇ ਨਾ, ਭੁਰਦੇ ਨਾ ਭੋਰਾ ਵੀ ਉਹ,
ਹਾੜ੍ਹ ਸਾੜੇ ਚੰਮ ਜੀਹਦਾ, ਪਲ਼ੇ ਮੰਦਹਾਲੀਆਂ 'ਚ ।

ਸੰਨ ਸੰਤਾਲੀ ਵੇਲੇ ਲੱਕੋਂ ਚੀਰੇ, ਫੇਰ ਉੱਗੇ,
ਇੱਕੋ ਹੀ ਤਾਸੀਰ ਹੈ ਪੰਜਾਬੀਆਂ ਬੰਗਾਲੀਆਂ 'ਚ ।

ਜਾਬਰਾਂ ਨੂੰ ਦੱਸ ਦੇਣਾ, ਸਮਾਂ ਸਭ ਵੇਖਦਾ ਹੈ,
ਏਸੇ ਦੇ ਹੀ ਗੀਤ, ਲੋਕਾਂ ਗਾਉਣੇ ਨੇ ਕੱਵਾਲੀਆਂ 'ਚ ।

ਪਾਟੀਆਂ ਬਿਆਈਆਂ ਵਾਲੇ ਪੈਰ ਨੇ ਫੌਲਾਦ ਪੂਰੇ,
ਸੂਹੇ ਅੰਗਿਆਰ ਵੇਖ ਅੱਖਾਂ ਦੀਆਂ ਲਾਲੀਆਂ 'ਚ ।

ਆਉਂਦੀ ਏ ਵੰਗਾਰ ਜਦੋਂ, ਹੱਸ ਪ੍ਰਵਾਨ ਕੀਤੀ,
ਪੜ੍ਹ ਲੈ ਬਿਆਨ ਸਾਡੇ ਚਿਹਰੇ ਦੀਆਂ ਲਾਲੀਆਂ 'ਚ ।

ਧਰਤੀ ਦੇ ਪੁੱਤ ਅਸੀਂ ਸੁਤ ਦਸਮੇਸ਼ ਜੀ ਦੇ,
ਸਾਡਾ ਸਿਰਨਾਵਾਂ ਮਿਲੂ ਘਾਲਣਾਵਾਂ ਘਾਲੀਆਂ 'ਚ ।



ਗੁਰਭਜਨ ਗਿੱਲ
ਸੰਪਰਕ 98726 31199



ਜੱਗੀ ਹੁਣ ਯੂ ਕੇ ਰਹਿੰਦੈ ਪਰ ਮਨ ਮੋਗੇ ਤੇ ਚ ਹੀ ਫਿਰਦੈ। 1980 ਨੇੜੇ ਭੰਗੜੇ ਰਾਹੀਂ ਮੈਨੂੰ ਜਗਰਾਉਂ ਮਿਲਿਆ। ਹੁਣ ਵੀ ਸੁਰ ਸੰਗੀਤ ਨਾਲ  ਓਤ ਪੋਤ ਹੈ। ਮਾਂ ਦੀ ਮਮਤਾ ਦੀ ਯਾਦ ਚ ਗਾਇਆ ਬੂਟਾ  ਗੁਲਾਮੀ ਵਾਲਾ ਰਚਿਤ ਗੀਤ ਉੱਤਮ ਮਿਸਾਲ ਹੈ। ਮੁਬਾਰਕ। ਗੁਰਭਜਨ ਗਿੱਲ






# MOHAN LAL BHASKAR LIFETIME ACHIEVEMENT AWARDS-2022

## (LITERARURE)

(A feature of 18th MLB Art and Theatre Festival)

Presented to



## Prof. Gurbhajan Gill

In recognition of his exemplary contribution in Literature

ON 3RD DEC 2022

at Vivekananda World School

**Mohan Lal Bhaskar Educational Society & Foundation**

**Ferozepur, Punjab**

CONTACT NO. 9803000981 www.vws.org.in

# ਗ਼ਜ਼ਲ

ਗੁਰਭਜਨ ਗਿੱਲ

ਮੇਰੇ ਮੁਰਸ਼ਦ ਠੀਕ ਕਿਹਾ ਤੂੰ ਖ਼ੁਸ਼ੀਆਂ ਬਹੁਤ ਸਵੱਲੀਆਂ ਨੇ।
ਆਪਾਂ ਹੀ ਭਰਮਾਂ ਵਿੱਚ ਪੈ ਕੇ ਮਹਿੰਗੀਆਂ ਹੱਟੀਆਂ ਮੱਲੀਆਂ ਨੇ।

ਇੱਕ ਦੂਜੇ ਵਿੱਚ ਵੱਜਦੇ ਫਿਰੀਏ ਪੈਰੀਂ ਬੰਨ੍ਹ ਕੇ ਬਿੱਲੀਆਂ ਨੂੰ,
ਇੱਕ ਦੂਜੇ ਨੂੰ ਕਦੇ ਨਾ ਪੁੱਛੀਏ ਭੀੜਾਂ ਕਿੱਧਰ ਚੱਲੀਆਂ ਨੇ।

ਯਾਦ ਕਰਨ ਤੇ ਉੱਠ ਕੇ ਤੁਰਨਾ ਕਿੱਧਰ ਗੁੰਮ ਗੁਆਚ ਗਿਆ,
ਰੂਹ ਦੇ ਸੱਖਣੇ ਬੌਲ ਦੇ ਅੰਦਰ ਟੁਣਕਣ ਨਾ ਹੁਣ ਟੱਲੀਆਂ ਨੇ।

ਅੰਬਰ ਦੇ ਵਿੱਚ ਲੀਕਾਂ ਵਾਂਗੂੰ ਡਾਰਾਂ ਬੰਨ੍ਹ ਕੇ ਉੱਡ ਰਹੀਆਂ,
ਵੇਖਣ ਨੂੰ ਇਹ 'ਕੱਠੀਆਂ ਕੂੰਜਾਂ ਅੰਦਰੋਂ ਕੱਲੀਆਂ ਕੱਲੀਆਂ ਨੇ।

ਉੱਗੀਆਂ ਪਕੀਆਂ ਪੁੱਗੀਆਂ ਕਣਕਾਂ ਪੱਕਣ ਸਮੇਂ ਉਦਾਸ ਕਿਉਂ,
ਜਿੱਸੇ ਘਰ ਦੀਆਂ ਧੀਆਂ ਵਾਂਗੂੰ ਸਿਰ ਕਿਉਂ ਸੁੱਟਿਆ ਬੱਲੀਆਂ ਨੇ?

ਦਰਦ ਜਾਗਦਾ ਰੂਹ ਦੇ ਅੰਦਰ ਜ਼ਖ਼ਮ ਨਾ ਹੁਣ ਤੱਕ ਆਠਰਿਆ,
ਵਿੱਛੜਿਆਂ ਕਈ ਜੁੱਗੜੇ ਬੀਤੇ ਹੁਣ ਵੀ ਪੀੜਾਂ ਅੱਲ੍ਹੀਆਂ ਨੇ।

ਸ਼ਬਦਾਂ ਤੈਨੂੰ ਦੱਸ ਨਹੀਂ ਸਕਣਾ ਕਿੱਥੋਂ ਕਿੱਦਾਂ ਲੰਘਿਆ ਹਾਂ,
ਪਰਚਮ ਤੇ ਵਿਸ਼ਵਾਸ ਦੀ ਖ਼ਾਤਰ ਕਿੰਨੀਆਂ ਆਰਾਂ ਝੱਲੀਆਂ ਨੇ।

ਸੰਪਰਕ: 98726 31199

## ਗ਼ਜ਼ਲ

ਗੁਰਭਜਨ ਗਿੱਲ

ਹਰ ਪਲ ਆਖਣ ਘੜੀਆਂ ਟਿਕ ਟਿਕ, ਤੂੰ ਕਿਉਂ ਇੰਜ ਰਫ਼ਤਾਰਾਂ ਫੜੀਆਂ।
ਸਹਿਜ ਸਬਰ ਸੰਤੋਖ ਗੁਆਇਆ ਮਗਰ ਤੇਰੇ ਜਿਉਂ ਵਾਹਰਾਂ ਚੜ੍ਹੀਆਂ।

ਘੋੜ ਸਵਾਰ ਰਹੇਂ ਤੂੰ ਹਰ ਪਲ, ਘਰ ਤੋਂ ਘਰ ਦਾ ਸਫ਼ਰ ਕਰਦਿਆਂ,
ਵੇਖ ਲਿਆ ਕਰ,ਵਕਤ ਕਿਵੇਂ ਨੇ,ਕੰਧਾਂ ਉਤੇ ਟੰਗੀਆਂ ਘੜੀਆਂ।

ਖੁਦ ਤਕਦੀਰਾਂ ਸਿਰਜਣ ਵਾਲੇ ਟੇਵੇ ਦੀ ਨਾ ਕਰਨ ਗੁਲਾਮੀ,
ਭਟਕ ਰਹੇ ਨੇ ਉਹੀ,ਜਿੰਨ੍ਹਾਂ ਹਸਤ-ਰੇਖਾਵਾਂ ਖੁਦ ਨਾ ਪੜ੍ਹੀਆਂ।

ਰੱਖੜੀ ਦੀ ਤੰਦ ਨਾਲੋਂ ਕੋਮਲ,ਰੂਹ ਦਾ ਰੇਸ਼ਮ ਕੱਤਦੀਆਂ ਨੇ,
ਧੀਆਂ ਦੀ ਅਜ਼ਮਤ ਨਾ ਜਾਨਣ,ਜੋ ਕਹਿੰਦੇ ਨੇ ਕਿਸਮਤ ਸੜੀਆਂ।

ਜਿਹੜੇ ਘਰ ਵਿੱਚ ਮੈਂ ਰਹਿੰਦਾ ਹਾਂ,ਉਸਦੀ ਨੀਂਹ ਦੇ ਹੇਠ ਨਾ ਧਰਤੀ,
ਫ਼ਿਕਰਾਂ ਖਾਧੀ ਛੱਤ ਹੈ ਸਿਰ 'ਤੇ ਘੁਣ ਨੇ ਖਾਧੇ ਬਾਲੇ ਕੜੀਆਂ।

ਦੌੜਾਂ ਤਾਂ ਦੱਸ ਕਿੱਸਰਾਂ ਦੌੜਾਂ ਪੈਰਾਂ ਨੂੰ ਜੰਜੀਰ ਜਕੜਿਆ,
ਗਲ਼ ਵਿੱਚ ਉਸਤਰਿਆਂ ਦੀ ਮਾਲ਼ਾ
ਮੱਥੇ ਅੰਦਰ ਮੇਖਾਂ ਮੜ੍ਹੀਆਂ।

ਲੋਕ ਰਾਜ ਵਿੱਚ ਲੋਕ ਗੁਆਚੇ, ਆਪਣਾ ਆਪ ਤਲਾਸ਼ ਰਹੇ ਨੇ,
ਨੰਗੇ ਧੜੀਂ,ਲੰਗਾਰੇ ਸੁਪਨੇ ਲੱਗੀਆਂ ਜਿਵੇਂ ਤੇਜ਼ਾਬੀ ਝੜੀਆਂ।

ਮਾਰੇ ਕੁੱਟੇ ਰੋਣ ਨਾ ਦੇਵੇ,ਦੇ ਦਿਲਧਰੀਆਂ,ਜ਼ਖ਼ਮ ਪਲੋਸੇ,
ਬੇ-ਪੀਰੋ ਦੀਆਂ ਮਿੱਠੀਆਂ ਬਾਤਾਂ ਰੂਹ ਤੇ ਵਾਂਗ ਧਮੂੜੀ ਲੜੀਆਂ।

ਸਾਰਾ ਵਤਨ ਵਿਕਾਊ ਕੀਤਾ, ਘੁੰਮਦਾ ਕਹਿਣ ਵਿਕਾਸ ਦਾ ਪਹੀਆ,
ਪੁੱਛਣ ਵਾਲਾ ਹੀ ਨਾ ਕੋਈ, ਕੂੜ ਕਿਤਾਬਾਂ ਕਿੱਥੋਂ ਪੜ੍ਹੀਆਂ।

ਗੀਤ

ਗੁਰਭਜਨ ਗਿੱਲ

ਫੁੱਲ ਵਿੱਚ ਜੀਕੂੰ ਰੰਗ ਖੁਸ਼ਬੋਈ।
ਦੋਹਾਂ ਵਿੱਚ ਲਕੀਰ ਨਾ ਕੋਈ।
ਰਹਿਣ ਇਕੱਠੇ, ਜਿਉਂਦੇ ਮਰਦੇ,
ਦਿਲ ਨੂੰ ਇਹ ਸਮਝਾਈਏ।
ਰੋ ਰੋ ਵਿਛੜਾਂਗੇ, ਏਨਾ ਮੋਹ ਨਾ ਜਿੰਦੜੀਏ ਪਾਈਏ।

ਹਰ ਰਿਸ਼ਤੇ ਦਾ ਨਾਂ ਨਹੀਂ ਹੁੰਦਾ।
ਸਿਰਨਾਵੇਂ ਲਈ ਥਾਂ ਨਹੀਂ ਹੁੰਦਾ।
ਪੱਕਾ ਸ਼ਹਿਰ ਗਿਰਾਂ ਨਹੀਂ ਹੁੰਦਾ।
ਰੂਹ ਅੰਦਰ ਜੋ ਤੁਰੇ ਨਿਰੰਤਰ,
ਉਹ ਵਿਸਮਾਦ ਬਚਾਈਏ।
ਰੋ ਰੋ ਵਿਛੜਾਂਗੇ, ਏਨਾ ਮੋਹ ਨਾ ਜਿੰਦੜੀਏ ਪਾਈਏ।

ਆ ਪੌਣਾਂ ਵਿੱਚ ਘੁਲ ਮਿਲ ਜਾਈਏ।
ਅੰਬਰ ਨੂੰ ਗਲਵੱਕੜੀ ਪਾਈਏ।
ਧਰਤੀ ਦੇ ਸਾਹੀਂ ਘੁਲ ਜਾਈਏ।
ਜ਼ਿੰਦਗੀ ਹੈ ਰੰਗਾਂ ਦਾ ਮੇਲਾ, ਇਸ ਦਾ ਜਸ਼ਨ ਮਨਾਈਏ।
ਰੋ ਰੋ ਵਿਛੜਾਂਗੇ,ਏਨਾ ਮੋਹ ਨਾ ਜਿੰਦੜੀਏ ਪਾਈਏ।

ਆਈ ਮੁਸੀਬਤ ਤੋਂ ਕੀ ਡਰਨਾ।
ਮੌਤੋਂ ਪਹਿਲਾਂ ਹੀ ਕਿਉਂ ਮਰਨਾ।
ਛੱਡ ਦੇ ਨੀ ਤੂੰ ਹਾਉਕੇ ਭਰਨਾ।
ਅੱਜ ਦਾ ਪਲ ਨਾ ਹੱਥੋਂ ਖਿਸਕੇ,
ਇਸ ਦਾ ਸਾਥ ਨਿਭਾਈਏ।
ਰੋ ਰੋ ਵਿਛੜਾਂਗੇ,ਏਨਾ ਮੋਹ ਨਾ ਜਿੰਦੜੀਏ ਪਾਈਏ।

ਸੰਪਰਕ: 98726 31199

# ਵਕਤ ਬੋਲਦਾ ਹੈ

ਅਲੋਕਾਰ ਬਾਤ, ਕੇਹੀ ਰਾਤ ਕਮਜ਼ਾਤ, ਜਿਸ,
ਚੰਗੇ ਭਲੇ ਵੱਸਦੇ ਸਾਂ ਧੱਕ 'ਤੇ ਸਵਾਲੀਆਂ 'ਚ ।

ਧਰਤੀ ਲਕੀਰਾਂ ਮਾਰ, ਕੀਤਾ ਸਾਨੂੰ ਤਾਰ ਤਾਰ,
ਸਹਿਮੇ ਸਹਿਮੇ ਫੁੱਲ, ਜਾਨ ਮੁੱਕ ਚੱਲੀ ਡਾਲੀਆਂ 'ਚ ।

ਬਾਗ ਤੇ ਬਗੀਚਿਆਂ ਨੂੰ ਆਪ ਕਰੇ ਤਹਿਸ ਨਹਿਸ,
ਕਿਹੜਾ ਭਾਈ ਗਿਣੂ ਐਸੇ ਬੰਦਿਆਂ ਨੂੰ ਮਾਲੀਆਂ 'ਚ ।

ਦਾਣਾ ਨਾ ਉਗਾਇਆ ਜਿਸ, ਸੂਈ ਨਾ ਬਣਾਈ ਘੜੀ,
ਅੱਠੇ ਪਹਿਰ ਰਹੇ ਗਲਤਾਨ ਜੋ ਦਲਾਲੀਆਂ 'ਚ ।

ਐਸਾ ਸੁਲਤਾਨ, ਜੀਹਦਾ ਦੀਨ ਨਾ ਈਮਾਨ ਸੁੱਚਾ,
ਲੋਕ ਹਿਤਾਂ ਬਿਨਾ ਰਹੇ ਹੋਰ ਹੀ ਖ਼ਿਆਲੀਆਂ 'ਚ ।

ਕੱਲ੍ਹ ਰਾਤੀਂ ਸੁਣੀ ਏਦਾਂ ਤੁਰੇ ਜਾਂਦੇ ਬੰਦਿਆ ਤੋਂ,
ਕਰਦੇ ਸੀ ਖੇਤਾਂ ਵਾਲੇ ਗੱਲਾਂ ਇਹ ਟਰਾਲੀਆਂ 'ਚ ।

ਜੋਸ਼ ਨਾਲ ਹੋਸ਼ ਭਰੋ, ਧੀਉ ਪੁੱਤੋ, ਖੁੰਝਣਾ ਨਾ,
ਸਿਰ ਦਸਤਾਰਾਂ ਅਤੇ ਚੁੰਨੀਆਂ ਨਿਰਾਲੀਆਂ 'ਚ ।

ਬਦਲੇ ਦੀ ਗੱਲ ਜਿਹੜਾ ਸਾਡੇ ਮੱਥੇ ਬੀਜਦਾ ਹੈ,
ਕਦੇ ਵੀ ਨਾ ਪੀਣਾ ਜ਼ਹਿਰ ਐਸੀਆਂ ਪਿਆਲੀਆਂ 'ਚ ।

ਆਖ ਦਿਉ ਬਾਜ ਆਵੇ ਐਸੀਆਂ ਸ਼ਰਾਰਤਾਂ ਤੋਂ,
ਹੁੰਦੀ ਨਹੀਂ ਈਮਾਨਦਾਰੀ, ਇਹੋ ਜਹੇ ਪਲਾਲੀਆਂ 'ਚ ।

ਅੱਗ ਲਾ ਕੇ ਪਹਿਲਾਂ ਵੀ ਤਾਂ, ਡੱਬੂ ਕੰਧੀਂ ਬੈਠ ਗਏ ਸੀ,
ਉਹੀ ਸੇਕ ਕਾਇਮ ਅਜੇ, ਸਿਵੇ ਅੱਗਾਂ ਬਾਲੀਆਂ 'ਚ ।

ਗੁਰੂ ਸਾਹਿਬਾਨ ਸਣੇ ਦੁੱਲਾ, ਬੁੱਲ੍ਹਾ, ਬੋਲਦੇ ਨੇ,
ਨੂਰ ਪ੍ਰਕਾਸ਼ ਹੋਇਆ, ਤਾਂਹੀਂਉਂ ਹਾਲ਼ੀ ਪਾਲ਼ੀਆਂ 'ਚ ।

ਸਾਬਰੀ ਸਬੂਰੀ ਮਿੱਸੀ, ਸਿਦਕਾਂ ਦੇ ਸੇਕ ਨਾਲ,
ਦੇਂਦੀਆਂ ਪਕਾ ਕੇ ਮਾਵਾਂ, ਬੱਚਿਆਂ ਨੂੰ ਥਾਲ਼ੀਆਂ 'ਚ ।

ਥੋੜੀ ਕੀਤੇ ਟੁੱਟਦੇ ਨਾ, ਭੁਰਦੇ ਨਾ ਭੋਰਾ ਵੀ ਉਹ,
ਹਾੜ੍ਹ ਸਾੜੇ ਚੰਮ ਜੀਹਦਾ, ਪਲੇ ਮੰਦਹਾਲੀਆਂ 'ਚ ।

ਸੰਨ ਸੰਤਾਲੀ ਵੇਲੇ ਲੱਕੋਂ ਚੀਰੇ, ਫੇਰ ਉੱਗੇ,
ਇੱਕੋ ਹੀ ਤਾਸੀਰ ਹੈ ਪੰਜਾਬੀਆਂ ਬੰਗਾਲੀਆਂ 'ਚ ।

ਜਾਬਰਾਂ ਨੂੰ ਦੱਸ ਦੇਣਾ, ਸਮਾਂ ਸਭ ਵੇਖਦਾ ਹੈ,
ਏਸੇ ਦੇ ਹੀ ਗੀਤ, ਲੋਕਾਂ ਗਾਉਣੇ ਨੇ ਕੱਵਾਲੀਆਂ 'ਚ ।

ਪਾਟੀਆਂ ਬਿਆਈਆਂ ਵਾਲੇ ਪੈਰ ਨੇ ਫੌਲਾਦ ਪੂਰੇ,
ਸੂਹੇ ਅੰਗਿਆਰ ਵੇਖ ਅੱਖਾਂ ਦੀਆਂ ਲਾਲੀਆਂ 'ਚ ।

ਆਉਂਦੀ ਏ ਵੰਗਾਰ ਜਦੋਂ, ਹੱਸ ਪ੍ਰਵਾਨ ਕੀਤੀ,
ਪੜ੍ਹ ਲੈ ਬਿਆਨ ਸਾਡੇ ਚਿਹਰੇ ਦੀਆਂ ਲਾਲੀਆਂ 'ਚ ।

ਧਰਤੀ ਦੇ ਪੁੱਤ ਅਸੀਂ ਸੁਤ ਦਸਮੇਸ਼ ਜੀ ਦੇ,
ਸਾਡਾ ਸਿਰਨਾਵਾਂ ਮਿਲੂ ਘਾਲਣਾਵਾਂ ਘਾਲੀਆਂ 'ਚ ।



ਗੁਰਭਜਨ ਗਿੱਲ
ਸੰਪਰਕ 98726 31199



ਤੁਰੇ ਆਨੰਦਪੁਰੀ ਤੋਂ ਸਤਿਗੁਰ,ਸਰਸਾ ਨਦੀ ਤੇ ਪਿਆ ਵਿਛੋੜਾ। ਸੁਤ ਦਸਮੇਸ਼ ਪਿਤਾ ਦੇ ਵੇਖੋ, ਚਹੁੰ ਤੋਂ ਹੋ ਗਏ ਜੋੜਾ ਜੋੜਾ। ਵੱਡਿਆਂ ਨੂੰ ਚਮਕੌਰ ਉਡੀਕੇ ਨਿੱਕੜਿਆਂ ਨੂੰ ਸਰਹੰਦ ਜ਼ਾਲਮ, ਸ਼ਬਦ ਸਲਾਮਤ ਗੁਰ ਦੇ ਮੱਥੇ,ਉੱਡ ਗਏ ਬਾਜ਼ ਤੇ ਨੀਲਾ ਘੋੜਾ। ਗੁਰਭਜਨ ਗਿੱਲ